# ਵਰਿਆਮ

ਅਕਤੂਬਰ ੧੯੯੧

ਲੋਕਾਂ ਨੇ ਅਮਾਮ ਗ਼ਜ਼ਾਲੀ ਤੋਂ ਪੁਛਿਆ,
"ਵਿਦਵਤਾ ਵਿਚ ਤੂੰ ਏਡੀ ਵੱਡੀ ਪਦਵੀ ਕਿਵੇਂ ਪ੍ਰਾਪਤ ਕੀਤੀ ?"
ਉਸ ਦਾ ਉਤਰ ਸੀ,
"ਜੋ ਕੁਝ ਮੈਨੂੰ ਪਤਾ ਨਹੀਂ ਸੀ ਮੈਂ ਉਸ ਬਾਰੇ ਪੁਛੱਣ ਵਿਚ ਸ਼ਰਮ ਨਹੀ ਕੀਤੀ ।

—ਸ਼ੇਖ ਸਾਅਦੀ

# ਵਰਿਆਮ

ਅਕਤੂਬਰ—੧੯੯੧ ਜਿਲਦ—੧੬ ਅੰਕ—੧੨


ਤਤਕਰਾ




ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.00 ਰੁਪਏ |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੨੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-14401

ਫ਼ਨ : ਦਫਤਰ : ੫੭੪੫੬, ੫੮੨੪੪ ] ਪੀ.ਪੀ.
ਘਰ : ੫੬੨੮੯


## ਰੰਗ ਆਪਣੇ ਵਿਚ ਰੰਗ ਲੈ

ਰੰਗ ਆਪਣੇ ਵਿਚ ਰੰਗ ਲੈ ਸਾਨੂੰ
ਅਸੀਂ ਹਰ ਪਾਸੇ ਤੋਂ ਕੋਰੇ
ਮਨ ਸਾਡਾ ਕਿਤੇ ਲਗਦਾ ਨਾਹੀਂ
ਸਾਨੂੰ ਖਾਈ ਜਾਂਦੇ ਝੋਰੇ
ਬਖਸ਼ਸ਼ ਕਰ ਤੇ ਲਟਕੱਨ ਲਾ ਦੇ
ਅਸੀਂ ਭਟਕੱਨ ਤੋਂ ਛੁਟ ਜਾਈਏ
ਲਿਵ ਲਾਈਏ ਤਿਸ ਰਾਮ ਸਨੇਹੀ
ਉਤਰ ਦਿਲ ਦੇ ਭੋਰੇ

—੨—

ਟਿੰਡਾਂ ਵਾਂਗੂੰ ਖਾਲੀ ਹੋ ਕੇ
ਦਰ ਤੇਰੇ ਤੇ ਆਏ
ਭਰ ਦੇ ਦਾਤਾ ਝੋਲੀ ਸਾਡੀ
ਕਰ ਦੇ ਦੂਨ ਸਵਾਏ
ਜਿਹੜੇ ਆਪੀਂ ਭੁਲ ਭੁਲ ਪੈਂਦੇ
ਉਨਾਂ ਨੇ ਕੀ ਲੈਣਾ
ਭਰੇ ਭਕੁਨੇ ਉਹੀ ਜਾਂਦੇ
ਜਿਹੜੇ ਖਾਲੀ ਆਏ

—ਅਜਾਇਬ ਸਿੰਘ
—ਅਸੀਸ, ਦੀ ਮਾਲ,
ਕਪੂਰਥਲਾ।

## ਸੇਠ ਸਹਿੰਦਰ ਸਿੰਘ ਦਾ ਵਿਛੋੜਾ

ਵਰਿਆਮ ਦੇ ਜੀਵਨ ਮੈਂਬਰ ਸੇਠ ਸਹਿੰਦਰ ਸਿੰਘ ਜੀ (ਡਾਲਟੰਣਗੰਜ), ਮਾਲਕ ਹੋਟਲ ਰਾਜਿੰਦਰਾ ਨਵੀਂ ਦਿਲੀ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੨੪ ਅਕਤੂਬਰ ੧੯੯੧ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿਲੀ ਵਿਖੇ ਪਿਆ।

ਅਸੀਂ ਪਰਿਵਾਰ ਦੇ ਗ਼ਮ ਵਿਚ ਸ਼ਰੀਕ ਹਾਂ।

—ਜਗਦੀਸ਼ ਸਿੰਘ

## ਜੰਗਲ ਦਾ ਰਾਜ

ਜੰਗਲ ਦੇ ਰਾਜ 'ਚ
ਜੰਗਲ ਦਾ ਠੇਕੇਦਾਰ
ਇਕ ਵੱਡਾ ਫੰਨਕਾਰ
ਜੇ ਚੋਰੀ ਦਾ ਗੁੜ ਨਾ ਖਾਏ
ਤਾਂ ਦੇਸ਼ ਦਾ ਉਹ ਕੋਨਾ
ਲਜਿਤ ਨਾ ਹੋ ਜਾਏ ?
ਕੋਠਿਆਂ ਤੋਂ ਕਿਤੇ ਸਿਰਕੱਢ
ਕੋਠੀ ਦੇ ਲਾਅਨ 'ਚ
ਜੇ ਮੌਲਸਰੀ ਨਾ ਕੁਮਲਾਏ
ਤਾਂ ਉਹ ਉੱਚ ਪ੍ਰੰਪਰਾ
ਆਪਣੇ ਆਪ 'ਚ
ਡੁੱਬ ਨਾ ਜਾਵੇ ।

ਕਮਲ—1569 (ਜੂ) ਟੀ ਸੈਕਟਰ—3
ਤਲਵਾੜਾ ਟਾਊਨਸ਼ਿਪ, ਹੁਸ਼ਿਆਰਪੁਰ

## ਵਰਿਆਮ ਨੂੰ ਸਹਾਇਤਾ

ਨਾਮਧਾਰੀ ਸੰਗਤ ਬਹਿਰੀਨ
ਰਾਹੀਂ ਜੇ. ਐਸ. ਮਠਾੜੂ ਜਲੰਧਰ 330/-

ਸੂਬਾ ਕਰਤਾਰ ਸਿੰਘ ਹੇਠੀਆਂ
ਗੁਰਦਾਸਪੁਰ ੫੦/-

ਮਾਸਟਰ ਸਰੂਪ ਸਿੰਘ ਕਪੂਰਾ
ਗੁਰਦਾਸਪੁਰ ੨੫/-

ਕਰਤਾਰ ਸਿੰਘ ਪੰਛੀ ਮਲੇਰਕੋਟਲਾ ੫੦/-

—ਸ. ਸੰਤੋਖ ਸਿੰਘ ਸਪੁਤਰ ਸ. ਅਜੀਤ ਸਿੰਘ ੩੫੦ ਪ੍ਰੀਤ ਨਗਰ ਜਲੰਧਰ ਵਲੋਂ ਪਾਠ ਦੇ ਭੋਗ, ਆਸਾ ਦੀ ਵਾਰ ਤੇ ਲੰਗਰ ਸਮੇਂ ੨੧/-

—ਸ. ਬਚਨ ਸਿੰਘ ਪ੍ਰੀਤ ਨਗਰ ਜਲੰਧਰ ਵਲੋਂ ਆਪਣੇ ਸਵ: ਸਪੁਤਰ ਮਨਜੀਤ ਸਿੰਘ ਦੀ ਯਾਦ ਵਿਚ ਪਾਠ ਦੇ ਭੋਗ ਸਮੇਂ ੨੧/-

# ਅਸਲ ਸੇਵਾ

ਸ੍ਰੀ ਭੈਣੀ ਸਾਹਿਬ ਵਿਚ ਗੁਰੂ ਹਰੀ ਸਿੰਘ ਜੀ ਵੇਲੇ ਉਹਨਾਂ ਦੇ ਇਕ ਸੇਵਕ ਸਨ ਸੰਤ ਕੰਧਾਰਾ ਸਿੰਘ ਜੀ। ਇਹ ਤਖਤ ਹਜ਼ਾਰੇ ਦੇ ਅਰੋੜੇ ਸਿਖ ਸਨ। ਇਹ ਗੁਰੂ ਹਰੀ ਸਿੰਘ ਜੀ ਨੂੰ ਹਰਿ ਹੀ ਸਮਝਦੇ ਸਨ। ਸੇਵਾ ਕਰ ਕਰ ਕੇ ਬਹੁਤ ਖੁਸ਼ੀਆਂ ਲਈਆਂ ਹੋਈਆਂ ਸਨ। ਇਹਨਾਂ ਨੂੰ ਜੋ ਰਸਦ ਡੇਰੇ ਵਲੋਂ ਮਿਲਦੀ ਆਪ ਇਹ ਛਕਣ ਦੀ ਬਜਾਏ ਸਾਧ ਸੰਗਤ ਨੂੰ ਛਕਾ ਦਿੰਦੇ।

ਇਕ ਦਿਨ ਇਹ ਗੁਰੂ ਹਰੀ ਸਿੰਘ ਜੀ ਵਾਸਤੇ ਸ਼ਰਦਾਈ ਬਣਾ ਕੇ ਗੜਵੇ ਵਿਚ ਪਾ ਕੇ ਲਿਆ ਰਹੇ ਸਨ ਤਾਂ ਅਗੋਂ ਲੋੜਵੰਦ ਸਾਧਾਂ ਨੂੰ ਵੇਖ ਕੇ ਸ਼ਰਦਾਈ ਉਹਨਾਂ ਨੂੰ ਛੱਕਾ ਦਿਤੀ। ਮੌਸਮ ਹੀ ਕੁਝ ਅਜਿਹਾ ਸੀ। ਆਪ ਮੁੜ ਸ਼ਰਦਾਈ ਬਣਾ ਕੇ ਲੈ ਆਏ ਅਗੋਂ ਹੋਰ ਪਿਆਸੀ ਸਾਧ ਸੰਗਤ ਮਿਲ ਗਈ ਉਹ ਵੀ ਉਹਨਾਂ ਨੂੰ ਛੱਕਾ ਦਿਤੀ। ਅਜਿਹੀ ਗਲ ਹੁੰਦੀ ਗਈ ਕਿ ਸੰਤ ਕੰਧਾਰਾ ਸਿੰਘ ਜੀ ਸਤ ਵਾਰ ਸ਼ਰਦਾਈ ਰਗੜ ਪੁਣ ਕੇ ਲਿਆਏ ਤੇ ਰਸਤੇ ਵਿਚ ਪਿਆਸੇ ਸਿਖਾਂ ਨੂੰ ਪਿਲਾ ਦਿਤੀ। ਅੰਤ ਜਦੋਂ ਗੁਰੂ ਹਰੀ ਸਿੰਘ ਕੋਲ ਸ਼ਰਦਾਈ ਲੈ ਕੇ ਪੁਜੇ ਤਾਂ ਬਹੁਤ ਦੇਰ ਹੋ ਗਈ ਜਾਣ ਕੇ ਸ਼ਰਮ ਕਰਕੇ ਰੋ ਪਏ। ਗੁਰੂ ਹਰੀ ਸਿੰਘ ਜੀ ਨੇ ਉਚੇਚਾ ਉਠ ਕੇ ਸੰਤ ਕੰਧਾਰਾ ਸਿੰਘ ਨੂੰ ਧੀਰਜ ਦਿਤੀ ਅਤੇ ਕਿਹਾ ਕਿ ਕੰਧਾਰਾ ਸਿੰਘ ਅਸਲ ਸ਼ਰਦਾਈ ਤੂੰ ਮੈਨੂੰ ਅਜ ਹੀ ਛਕਾਈ ਹੈ। ਇਹ ਵਰ ਵੀ ਗੁਰੂ ਹਰੀ ਸਿੰਘ ਜੀ ਨੇ ਦਿਤਾ ਕਿ ਕੰਧਾਰਾ ਸਿੰਘ ਤੇਰਾ ਇਕਲੇ ਦਾ ਦਰਸ਼ਨ ਪੰਜਾਹ ਸਿਖਾਂ ਦੇ ਦਰਸ਼ਨ ਤੁਲ ਹੈ ਤੇਰੀ ਸੇਵਾ ਪੰਜਾਹ ਸਿਖਾਂ ਦੀ ਸੇਵਾ ਦੇ ਬਰਾਬਰ ਹੈ।

—ਸੰਤ ਤਰਨ ਸਿੰਘ ਵਹਿਮੀ, ਕ੍ਰਿਤ
ਜੱਸ ਜੀਵਨ ਚੋਂ ਆਧਾਰਤ

# ਪੰਜਾਬੀ ਕਹਾਣੀ ਗੋਸ਼ਟੀ-ਮੇਲਾ

ਕਥਾ ਅਤੇ ਕਹਾਣੀਆਂ ਕਹਿਣ ਸੁਨਣ ਦੀ ਪਰੰਪਰਾ ਉਦੋਂ ਤੋਂ ਤੁਰੀ ਆਉਂਦੀ ਹੈ ਜਦੋਂ ਤੋਂ ਮਨੁਖੀ ਚੇਤਨਾ ਦਾ ਇਤਿਹਾਸ ਆਰੰਭ ਹੋਇਆ। ਬਾਣੀਕਾਰਾਂ ਦਾ ਵੀ ਫੁਰਮਾਨ ਹੈ। "ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰ" ਇਹਨਾਂ ਕਥਾ ਕਹਾਣੀਆਂ, ਸਾਖੀਆਂ ਅਤੇ ਬਾਤਾਂ ਨੇ ਨਿੱਕੇ ਤੋਂ ਲੈ ਕੇ ਵੱਡੇ ਤੱਕ ਸਭ ਨੂੰ ਆਪਣੇ ਵਲ ਖਿਚਿਆ। ਇਹ ਬਾਤਾਂ ਹੀ ਤਾਂ ਸਨ ਜੋ ਬਜ਼ੁਰਗ ਨਾਨੀਆਂ ਤੇ ਦਾਦੀਆਂ ਦਾ ਆਪਣੇ ਦੋਹਤੇ ਪੋਤਿਆਂ ਨਾਲ ਸੰਪਰਕ ਤੇ ਮੋਹ ਬਣਾਈ ਰੱਖਦੀਆਂ ਸਨ।

'ਹਰਿ ਪ੍ਰਭ ਕੀ ਅਕਥ ਕਹਾਣੀ' ਸੁਣਦਿਆਂ ਲੋਕ ਭਵਜਲ ਪਾਰ ਕਰਦੇ ਰਹੇ ਹਨ।

ਕਥਾਕਾਰ ਨੇ ਹਮੇਸ਼ਾ ਹੀ ਲੋਕਾਂ ਤੋਂ ਪਿਆਰ ਤੇ ਮੋਹ ਜਿਤਿਆ ਹੈ। ਨਵੀਨ ਜੁੱਗ ਵਿਚ ਇਹ ਕਥਾ ਕਹਾਣੀ ਸਾਹਿਤ ਦੇ ਨਵੇਂ ਰੂਪਾਂ, ਨਾਵਲ ਜਾਂ ਛੋਟੀ ਕਹਾਣੀ ਦੇ ਰੂਪ ਵਿਚ ਪ੍ਰਵਿਰਤ ਹੋਈ ਹੈ। ਸੰਸਾਰ ਦੀਆਂ ਸਭ ਵਿਕਸਤ ਬੋਲੀਆਂ ਦੇ ਸਾਹਿਤ ਵਿਚ ਇਹਨਾਂ ਰੂਪਾਕਾਰਾਂ ਦੀ ਬੜੀ ਮਹਾਨਤਾ ਹੈ। ਇਹਨਾਂ ਦਾ ਵੱਖ-ਵੱਖ ਭਾਸ਼ਾਵਾਂ ਵਿਚ ਆਦਾਨ ਪ੍ਰਦਾਨ ਵੀ ਹੁੰਦਾ ਹੈ।

ਪੰਜਾਬੀ ਭਾਸ਼ਾ ਸੰਸਾਰ ਦੀਆਂ ਉਪਰਲੀਆਂ ਤੇਰਾਂ ਭਾਸ਼ਾਵਾਂ ਵਿਚ ਆਪਣਾ ਸਥਾਨ ਰਖਦੀ ਹੈ। ਪੰਜਾਬੀ ਲੋਕ ਵੀ ਸੰਸਾਰ ਦੇ ਵੱਖ-ਵੱਖ ਭਾਗਾਂ ਵਿਚ ਪੁਜੇ ਹੋਏ ਹਨ। ਪੰਜਾਬੀ ਕਹਾਣੀ ਪੰਜਾਬੀ ਸਾਹਿਤ ਦਾ ਫਖਰ ਯੋਗ ਰੂਪਾਕਾਰ ਹੈ। ਪੰਜਾਬੀ ਦੀਆਂ ਸਾਹਿਤ ਤੇ ਲੇਖਕ ਸਭਾਵਾਂ ਵਿਚ ਅਕਸਰ ਪੰਜਾਬੀ ਸਾਹਿਤ ਦੇ ਵੱਖ-ਵੱਖ ਰੂਪਾਂ, ਕਵਿਤਾ ਕਹਾਣੀ, ਨਾਵਲ ਜਾਂ ਹੋਰ ਰੂਪਾਂ ਅਤੇ ਸਾਹਿਤਕ ਮਸਲਿਆਂ ਬਾਰੇ ਸਮਾਗਮ ਗੋਸ਼ਟੀਆਂ ਹੁੰਦੀਆਂ ਰਹਿੰਦੀਆਂ ਹਨ। ਕਹਾਣੀ ਦਰਬਾਰਾਂ ਦੀ ਵੀ ਬਹੁਤ ਪਰੰਪਰਾ ਚਲੀ ਹੋਈ ਹੈ ਜਿਸ ਵਿਚ ਕਹਾਣੀ-ਕਾਰ ਆਪਣੀ ਕਹਾਣੀਆਂ ਪੜ੍ਹਦੇ ਹਨ ਅਤੇ ਆਲੋਚਕ ਪਾਠਕ ਉਹਨਾਂ ਤੇ ਵਿਚਾਰ ਚਰਚਾ ਕਰਦੇ ਹਨ।

ਪੰਜਾਬੀ ਦੀਆਂ ਲੇਖਕ ਸਭਾਵਾਂ ਨੇ ਆਪਣੇ ਜਤਨਾਂ ਨਾਲ ਪੰਜਾਬੀ ਸਾਹਿਤ ਸੰਬੰਧੀ ਸਮਾਗਮ ਰਚ ਕੇ ਸਾਹਿਤਕ ਮਸਲਿਆਂ ਸੰਬੰਧੀ ਗੋਸ਼ਟੀਆਂ ਕਰਵਾ ਕੇ ਪੰਜਾਬੀ ਸਾਹਿਤ ਦੇ ਵਿਕਾਸ ਅਤੇ ਪੰਜਾਬੀ ਲੇਖਕਾਂ ਨੂੰ ਪ੍ਰਕਾਸ਼ ਵਿਚ ਲਿਆਉਣ ਵਿਚ ਮਹੱਤਵਪੂਰਣ ਹਿੱਸਾ ਪਾਇਆ ਹੈ।

ਪੰਜਾਬੀ ਲੇਖਕ ਸਭਾ ਜਲੰਧਰ ਕੇਂਦਰੀ ਪੰਜਾਬੀ ਲੇਖਕ ਸਭਾ ਦੀਆਂ ਮੋਢੀ ਸਭਾਵਾਂ ਵਿਚੋਂ ਹੈ ਅਤੇ ਇਸ ਨੇ ਬਹੁਤ




ਕਹਾਣੀ ਗੋਸ਼ਟੀ ਜਲੰਧਰ ਦਾ ਸੁਆਗਤੀ ਸਮਾਗਮ : ਖਬਿਉਂ ਜਗਦੀਸ਼ ਸਿੰਘ ਵਰਿਆਮ ਪ੍ਰਧਾਨ ਪੰਜਾਬੀ ਲੇਖਕ ਸਭਾ ਜਲੰਧਰ, ਸ: ਸੁਰਜੀਤ ਸਿੰਘ ਮਿਨਹਾਸ ਸਪੀਕਰ ਪੰਜਾਬ ਵਿਧਾਨ ਸਭਾ, ਸ੍ਰੀ ਜੈ ਕਿਸ਼ਨ ਸੈਣੀ ਮੇਅਰ ਨਗਰ ਨਿਗਮ ਜਲੰਧਰ, ਸ: ਨ. ਸ. ਕੰਗ ਡਿਪਟੀ ਕਮਿਸ਼ਨਰ ਜਲੰਧਰ, ਪ੍ਰਿੰ: ਸੁਜਾਨ ਸਿੰਘ, ਸ: ਸੰਤੋਖ ਸਿੰਘ ਧੀਰ ਅਤੇ ਸ: ਗੁਲਜ਼ਾਰ ਸਿੰਘ ਸੰਧੂ।



ਸ੍ਰੀ ਮੋਹਨ ਭੰਡਾਰੀ ਨੂੰ ਵਿਰਕ ਪੁਰਸਕਾਰ ਦੇਣ ਸਮੇਂ ਸਨਮਾਨਤ ਕਰਦੇ ਹੋਏ ਪ੍ਰਿੰ: ਸੁਜਾਨ ਸਿੰਘ। ਨਾਲ ਖੜੇ ਹਨ ਸ: ਬਲਬੀਰ ਸਿੰਘ ਪ੍ਰਧਾਨ ਲਾਇਲਪੁਰ ਖਾਲਸਾ ਕਾਲਜ ਕਮੇਟੀ, ਪ੍ਰੋ. ਨਿਰੰਜਣ ਸਿੰਘ ਢੇਸੀ, ਸ੍ਰੀਮਤੀ ਮੋਹਨ ਭੰਡਾਰੀ ਅਤੇ ਪ੍ਰੋ. ਨਰਜੀਤ ਸਿੰਘ ਖਹਿਰਾ।

ਇਤਿਹਾਸਕ ਸਮਾਗਮ ਤੇ ਬਹੁਤ ਵੱਡੇ-ਵੱਡੇ ਯਾਦਗਾਰੀ ਸਮਾਗਮ ਕੀਤੇ ਹਨ।

ਆਪਣੀ ਪਰੰਪਰਾ ਨੂੰ ਕਾਇਮ ਰੱਖਦਿਆਂ ਮਿਤੀ ੭-੮ ਸਤੰਬਰ ਨੂੰ ਜਲੰਧਰ ਵਿਚ ਵਿਸ਼ਾਲ ਕਹਾਣੀ ਗੋਸ਼ਟੀ ਦਾ ਪਰਬੰਧ ਕੀਤਾ। ਇਸ ਕਹਾਣੀ ਮੇਲੇ ਦੇ ਆਯੋਜਨ ਵਾਸਤੇ ਸਭਾ ਨੇ ਪੰਜਾਬੀ ਦੇ ਬਹੁ ਚਰਚਿਤ ਅਤੇ ਸਮਰਥ ਕਹਾਣੀਕਾਰ ਪ੍ਰੋ: ਵਰਿਆਮ ਸਿੰਘ ਸੰਧੂ ਨੂੰ ਕਨਵੀਨਰ ਨਿਯੁਕਤ ਕੀਤਾ ਜਿਨ੍ਹਾਂ ਨੇ ਦਿਨ ਰਾਤ ਇਕ ਕਰਕੇ ਦਰਜਨਾਂ ਕਹਾਣੀਕਾਰਾਂ ਨਾਲ ਸੰਪਰਕ ਕਰਕੇ ਉਹਨਾਂ ਤੋਂ ਆਉਣ ਦੀਆਂ ਮਨਜ਼ੂਰੀਆਂ ਲਈਆਂ। ਸਭਾ ਵਲੋਂ ਕਹਾਣੀਕਾਰਾਂ ਦੀਆਂ ਪ੍ਰਤੀਨਿਧ ਕਹਾਣੀਆਂ ਫੋਟੋਸਟੇਟ ਕਰਵਾ ਕੇ ਆਲੋਚਕਾਂ ਅਤੇ ਹੋਰ ਹਿੱਸਾ ਲੈਣ ਵਾਲਿਆਂ ਨੂੰ ਅਗਾਊਂ ਭੇਜੀਆਂ। ਜਲੰਧਰ ਦੀਆਂ ਪੰਜਾਬੀ ਅਖਬਾਰਾਂ ਨੇ ਸਮਾਗਮ ਲਈ ਭਰਵਾਂ ਸਹਿਯੋਗ ਦਿੱਤਾ। ਜੱਗ-ਬਾਣੀ ਨੇ ਤਾਂ ਵਿਚਾਰ ਅਧੀਨ ਕਹਾਣੀਆਂ ਦੇ ਅੰਕ, ਮਹੀਨਾ ਪਹਿਲਾਂ ਹੀ ਪ੍ਰਕਾਸ਼ਤ ਕਰਨੇ ਸ਼ੁਰੂ ਕਰ ਦਿੱਤੇ। ਅਜੀਤ, ਨਵਾਂ ਜ਼ਮਾਨਾ ਨੇ ਵੀ ਵਿਸ਼ੇਸ਼ ਅੰਕ ਪ੍ਰਕਾਸ਼ਤ ਕੀਤੇ। ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਗਦਰੀ ਬਾਬਿਆਂ ਦੀ ਯਾਦ ਨੂੰ ਸਮਰਪਿਤ ਵਿਸ਼ਾਲ ਹਾਲ ਹੈ ਜਿਸ ਨੂੰ ਕੇਵਲ ਵੱਡੀਆਂ ਵੱਡੀਆਂ ਕਾਨਫਰੰਸਾਂ ਹੀ ਭਰ ਸਕਦੀਆਂ ਹਨ ਪਰ ਸਾਹਿਤਕ ਸਮਾਗਮਾਂ ਵਿਚ ਸਾਹਿਤਕਾਰਾਂ ਦੀ ਭਰਪੂਰ ਹਾਜ਼ਰੀ ਦੇ ਬਾਵਜੂਦ ਵੀ ਇਹ ਖਾਲੀ ਹੀ ਲਗਦਾ ਹੈ। ਉੱਤੋਂ ਪੰਜਾਬ ਬੰਦ ਦਾ ਸੱਦਾ ਆ ਗਿਆ।

ਪਰ ਜਦੋਂ ਸਮਾਗਮ ਸ਼ੁਰੂ ਹੋਇਆ ਤਾਂ ਦੇਸ਼ ਭਗਤ ਯਾਦਗਾਰ ਹਾਲ ਭਰਪੂਰ ਸੀ। ਲੇਖਕਾਂ ਨਾਲ, ਸ੍ਰੋਤਿਆਂ ਅਤੇ ਸਾਹਿਤ ਪ੍ਰੇਮੀਆਂ ਨਾਲ। ਇਹ ਕਹਾਣੀ-ਦਰਬਾਰ ਗੋਸ਼ਟੀ ਜੋ ਮੇਲੇ ਦਾ ਰੂਪ ਧਾਰਨ ਕਰ ਗਈ, ਦੋ ਦਿਨ ਚਲੀ। ਪੰਜਾਬ, ਹਰਿਆਣਾ, ਚੰਡੀਗੜ੍ਹ, ਦਿੱਲੀ ਤੇ ਯੂ.ਪੀ. ਤੋਂ ਪ੍ਰਮੁੱਖ ਕਹਾਣੀਕਾਰ ਤੇ ਹੋਰ ਵਿਦਵਾਨ ਤਾਂ ਪੁੱਜੇ ਹੀ ਦੁਰਾਡੇ ਇਲਾਕਿਆਂ ਵਿਚੋਂ ਨਵੇਂ ਲੇਖਕ ਪਾਠਕ ਵੀ ਭਾਰੀ ਗਿਣਤੀ ਵਿਚ ਪੁੱਜੇ। ਇਹ ਇਕ ਚਮਤਕਾਰੀ ਘਟਨਾ ਸੀ। ਗੋਸ਼ਟੀ ਦੀ ਕਾਰਵਾਈ ਨੂੰ ਜੇ ਲਾਂਭੇ ਵੀ ਛੱਡ ਦੇਈਏ ਤਾਂ ਏਨੀ ਗਿਣਤੀ ਵਿਚ ਸਾਹਿਤਕਾਰਾਂ ਦਾ ਇਕੱਠਾ ਹੋਣਾ ਹੀ ਇਕ ਪ੍ਰਾਪਤੀ ਸੀ। ਅਸਲ ਸਮਾਗਮ ਤੋਂ ਪਹਿਲਾਂ ਹੀ ਇਸ ਆਯੋਜਨ ਨੇ ਇਕ ਸਫਲਤਾ ਪ੍ਰਾਪਤ ਕਰ ਲਈ ਸੀ। ਲੋਕਾਂ ਵਿਚ ਪੰਜਾਬੀ



ਪ੍ਰੋ. ਵਰਿਆਮ ਸਿੰਘ ਸੰਧੂ,

ਕਹਾਣੀ ਬਾਰੇ ਚੇਤਨਾ ਜਗਾਉਣ ਦੀ। ਲੋਕ ਮੰਗ ਮੰਗ ਕੇ, ਪਹੁੰਚ ਕਰਕੇ ਕਹਾਣੀਆਂ ਪੜ੍ਹ ਰਹੇ ਸਨ, ਵਿਚਾਰ ਰਹੇ ਸਨ। ਬੱਚੇ ਬੁੱਢੇ ਜਵਾਨ ਕਹਾਣੀ ਕਹਾਣੀ ਕਰ ਰਹੇ ਸਨ। ਸਕੂਲਾਂ ਦੇ ਬੱਚੇ ਕਹਾਣੀਕਾਰਾਂ ਨੂੰ ਵੇਖਣ ਆਏ। ਵਪਾਰਕ ਅਦਾਰਿਆਂ ਨੇ ਆਪ ਕਪੜੇ ਦੇ ਬੈਨਰ ਲੁਆਏ। ਸੋਵੀਨਰ ਛਪਿਆ, ਪੁਸਤਕ ਪ੍ਰਦਰਸ਼ਨੀ ਲੱਗੀ ਅਤੇ ਇਕ ਹੋਰ ਅਹਿਮ ਗਲ ਹੋਈ। ਲਾਇਲਪੁਰ ਖਾਲਸਾ ਕਾਲਜ ਜਲੰਧਰ ਵਲੋਂ ਪ੍ਰਸਿੱਧ ਕਹਾਣੀਕਾਰ ਸੁਰਗਵਾਸੀ ਕੁਲਵੰਤ ਵਿਰਕ ਦੇ ਨਾਮ ਤੇ ਦਿੱਤਾ ਜਾਂਦਾ ਵਿਰਕ ਯਾਦਗਾਰੀ ਐਵਾਰਡ ਪੰਜਾਬੀ ਦੇ ਪ੍ਰਸਿੱਧ ਕਹਾਣੀਕਾਰ ਮੋਹਣ ਭੰਡਾਰੀ ਨੂੰ ਇਸੇ ਸਮਾਗਮ ਸਮੇਂ ਹੀ ਦਿਤਾ ਗਿਆ।

ਜਲੰਧਰ ਦੇ ਮੇਅਰ ਸ੍ਰੀ ਜੈ ਕਿਸ਼ਨ ਸੈਣੀ ਨੇ ਆਪਣੇ ਸੁਆਗਤੀ ਭਾਸ਼ਨ ਵਿਚ ਇਸ ਸਮਾਗਮ ਨੂੰ ਹਰਿਵਲਭ ਦੇ ਸੰਗੀਤ ਮੇਲੇ ਨਾਲ ਤੁਲਨਾ ਕਰਦਿਆਂ ਹਰ ਸਾਲ ਕਰਨ ਦੀ ਪ੍ਰੇਰਨਾ ਦਿੱਤੀ ਅਤੇ ਲੇਖਕਾਂ ਲਈ ਭਵਨ ਬਣਾਉਣ ਦਾ ਵਾਇਦਾ ਵੀ ਕੀਤਾ।

ਪੰਜਾਬ ਵਿਧਾਨ ਸਭਾ ਦੇ ਸਪੀਕਰ ਸ: ਸੁਰਜੀਤ ਸਿੰਘ ਮਿਨਹਾਸ ਨੇ ਕਿਹਾ ਕਿ ਏਨਾ ਵੱਡਾ ਇਕੱਠ ਇਸ ਗੱਲ ਦਾ ਪ੍ਰਤੀਕ ਏ ਕਿ ਪੰਜਾਬ ਦੇ ਸਾਹਿਤ ਪ੍ਰੇਮੀਆਂ ਵਿਚ ਕਿੰਨਾ ਉਤਸ਼ਾਹ ਹੈ।

ਇਸ ਸਮਾਗਮ ਦੀ ਵੀਡੀਓ ਕੈਸਟ ਵੀ ਤਿਆਰ ਹੋਈ ਤੇ ਸਟਿਲ ਤਸਵੀਰਾਂ ਵੀ ਬਣੀਆਂ। ਕਾਰਵਾਈ ਦੀ ਭਰਪੂਰ ਪਰਸੰਸਾ ਵੀ ਹੋਈ ਤੇ ਟਿਪਣੀਆਂ ਵੀ ਹੋਈਆਂ। ਪਰ ਇਹ ਇਕ ਵਿਸ਼ਾਲ ਆਯੋਜਨ ਸੀ ਤੇ ਅੱਜ ਤੱਕ ਦੇ ਅਜਿਹੇ ਸਮਾਗਮਾਂ 'ਚੋਂ ਸਿਰਮੌਰ। ਇਸ ਦੀ ਪੂਰੀ ਰਿਪੋਰਟ ਅਸੀਂ ਵਰਿਆਮ ਦੇ ਅਗਲੇ ਅੰਕਾਂ ਵਿਚ ਪ੍ਰਕਾਸ਼ਤ ਕਰਾਂਗੇ। ਅਸੀਂ ਚਾਹਾਂਗੇ ਕਿ ਇਸ ਇਤਿਹਾਸਕ ਸਮਾਗਮ ਦੀ ਸਾਰੀ ਕਾਰਵਾਈ ਇਕ ਪੁਸਤਕ ਰੂਪ ਵਿਚ ਪ੍ਰਕਾਸ਼ਤ ਹੋਵੇ। ਪੰਜਾਬੀ ਲੇਖਕਾਂ ਸਭਾ ਜਲੰਧਰ ਅਤੇ ਸਭਿਆਚਾਰਕ ਮਾਮਲੇ ਵਿਭਾਗ ਪੰਜਾਬ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਇਕ ਵਧੀਆ ਦਸਤਾਵੇਜ਼ ਤਿਆਰ ਹੋ ਸਕੇ।

ਪੰਜਾਬੀ ਕਹਾਣੀ ਅਜੇ ਵੀ ਪਾਪ ਪੁੰਨ ਦੀ ਵਿਚਾਰ ਕਰਦੀ ਹੈ ਭਾਵੇਂ ਸੰਦਰਭ ਬਦਲ ਗਏ ਹਨ। ਪੰਜਾਬੀ ਕਹਾਣੀ ਦਾ ਮੁਕਟ ਸੰਸਾਰ ਦੀਆਂ ਪ੍ਰਮੁੱਖ ਸਾਹਿਤਕ ਭਾਸ਼ਾਵਾਂ ਵਿਚੋਂ ਦੀ ਦਿਸਦਾ ਹੈ। ਪੰਜਾਬੀ ਕਹਾਣੀ ਬਾਰੇ ਇਸ ਸਮਾਗਮ ਨੇ ਪੰਜਾਬ ਨੂੰ ਇਕ ਨਵੀਂ ਸੇਧ ਦਿੱਤੀ ਹੈ। ਨਰੋਈ ਅਤੇ ਸਾਰਥਕ।

—ਜਗਦੀਸ਼ ਸਿੰਘ

# ਤਰਨ ਸਿੰਘ ਵਹਿਮੀ ਸਾਹਿਤ ਸਮਾਗਮ ੧੯ ਨਵੰਬਰ ਨੂੰ

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ ਨਾਮਧਾਰੀ ਪੰਥ ਦੇ ਕੌਮੀ ਕਵੀ, ਕਈ ਸਾਹਿਤਕ ਤੇ ਇਤਿਹਾਸਕ ਗ੍ਰੰਥਾਂ ਦੇ ਲੇਖਕ ਸ੍ਰੀਮਾਨ ਸੰਤ ਤਰਨ ਸਿੰਘ ਵਹਿਮੀ ਦੇ ਜਨਮ ਦਿਨ ਤੇ ੧੩ਵਾਂ ਸਾਲਾਨਾ ਸਾਹਿਤਕ ਸਮਾਗਮ ਮੰਗਲਵਾਰ ੧੯ ਨਵੰਬਰ, ੧੯੯੧ ਨੂੰ ਦਿਨ ਦੇ ੨ ਵਜੇ ਯੁਵਕ ਸਾਹਿਤ ਸਦਨ, ਰੋੜੀ ਗੇਟ ਜੰਤਾ ਭਵਨ ਰੋਡ ਸਰਸਾ ਵਿਖੇ ਹੋ ਰਿਹਾ ਹੈ। ਸਮਾਗਮ ਵਿਚ ਡਾ: ਈਸ਼ਰ ਸਿੰਘ ਤਾਂਘ, 'ਤਰਨ ਸਿੰਘ ਵਹਿਮੀ ਦੀ ਸਾਹਿਤਕ ਚੇਤਨਾ' ਵਿਸ਼ੇ ਤੇ ਪਰਚਾ ਪੜ੍ਹਨਗੇ ਅਤੇ ਪ੍ਰਧਾਨਗੀ ਸ: ਹਰਵਿੰਦਰ ਸਿੰਘ ਹੰਸਪਾਲ ਮੈਂਬਰ ਰਾਜ ਸਭਾ ਕਰਨਗੇ। ਇਥੇ ਹੀ ਸਮਾਗਮ ਵਿਚ ਇਸ ਸਾਲ ਦਾ 'ਤਰਨ ਸਿੰਘ ਵਹਿਮੀ ਸਾਹਿਤ ਸਨਮਾਨ', ਸੰਤ ਆਤਮਾ ਸਿਘ ਸਨਖਤਰਵੀ ਸਾਬਕਾ ਸੰਪਾਦਕ ਸਤਿਜੁਗ ਨੂੰ ਦਿੱਤਾ ਜਾਵੇਗਾ। ਸਮਾਗਮ ਵਿਚ ਆਮੰਤ੍ਰਿਤ ਸਾਹਿਤਕਾਰ ਰਚਨਾਵਾਂ ਪੜ੍ਹਨਗੇ।

ਅਮਰੀਕ ਸਿੰਘ

ਜਨਰਲ ਸਕੱਤਰ ਨਾਮਧਾਰੀ ਸਾਹਿਤ ਸਭਾ,

ਸ੍ਰੀ ਜੀਵਨ ਨਗਰ।

# ਸਰਕਾਰ ਦਾ ਪਹਿਲਾ ਫਰਜ਼ : ਪੰਜਾਬੀ ਲਾਗੂ ਕਰੇ

—ਡਾ: ਐਸ.ਐਸ ਜੌਹਲ
ਪ੍ਰਧਾਨ, ਪੰਜਾਬੀ ਸਾਹਿਤ ਅਕਾਡਮੀ,
ਲੁਧਿਆਣਾ

ਪੰਜਾਬ ਸਰਕਾਰ ਦੇ ਦੇਸ਼ ਆਜ਼ਾਦ ਹੋਣ ਤੋਂ ਮਗਰੋਂ ਪੰਜਾਬੀ ਬੋਲੀ ਨੂੰ ਪ੍ਰਫੁਲਤ ਕਰਨ ਲਈ, ਉਸ ਦੇ ਕਥਨ ਅਨੁਸਾਰ, ਬੜੇ ਮਨਸੂਬੇ ਬਣਾਏ ਅਤੇ ਯੋਜਨਾਵਾਂ ਘੜੀਆਂ ਹਨ। ਪੰਜਾਬੀ-ਪੰਜਾਬੀ ਕੋਸ਼ ਬਣਾਇਆ, ਪੰਜਾਬੀ ਵਿਸ਼ਵ ਕੋਸ਼ ਦੀਆਂ ਕਹਿੰਦੇ ਨੇ ਸੱਤ ਜਿਲਦਾਂ ਛਾਪ ਦਿੱਤੀਆਂ ਇਨ੍ਹਾਂ ਚੁਤਾਲੀ ਸਾਲਾਂ ਵਿਚ। ਉਮੀਦ ਹੈ ਇਸ ਹਿਸਾਬ ਨਾਲ ਜੇ ਸਰਕਾਰ ਇਵੇਂ ਹੀ ਸੁਹਿਰਦਤਾ ਨਾਲ ਕੰਮ ਕਰਦੀ ਰਹੀ ਤਾਂ ਅਗਲੇ ਅਠਾਸੀ ਸਾਲਾਂ ਵਿਚ ਇਹ ਵਿਸ਼ਵ-ਕੋਸ਼ ਸ਼ਾਇਦ ਪੂਰਾ ਹੋ ਜਾਏਗਾ ! ਮੰਨ ਗਏ ਸਰਕਾਰਾਂ ਦੀਆਂ ਕਾਹਲੀਆਂ ਨੂੰ। ਸਾਇੰਸ ਅਤੇ ਆਰਟਸ ਦੇ ਵਿਸ਼ਿਆਂ ਦੀਆਂ ਗਲਾਸਰੀਆਂ ਵੀ ਬਣ ਗਈਆਂ ਹਨ। ਅੱਜ ਤੋਂ ੨੪ ਸਾਲ ਪਹਿਲੋਂ "ਪੰਜਾਬੀ ਆਫੀਸ਼ਲ ਲੈਂਗੁਏਜ ਐਕਟ" ਪਾਸ ਕਰ ਕੇ ਪੰਜਾਬੀ ਨੂੰ ਸਰਕਾਰੀ ਜ਼ੁਬਾਨ ਦਾ ਦਰਜਾ ਵੀ ਦਿੱਤਾ ਗਿਆ। ਸਿੱਟੇ ਵਜੋਂ ਕਾਨੂੰਨਾਂ-ਅਸੂਲਾਂ ਦਾ ਪੰਜਾਬੀ ਵਿਚ ਉਲੱਥਾ ਵੀ ਕੀਤਾ ਗਿਆ। ਸਟੈਨੋਗਰਾਫਰਾਂ ਨੂੰ ਕਹਿੰਦੇ ਨੇ ਟਰੇਨਿੰਗ ਵੀ ਦਿੱਤੀ ਗਈ ਤੇ ਬਾਕੀ ਦੇ ਅਮਲੇ ਨੂੰ ਵੀ ਪੰਜਾਬੀ ਵਿਚ ਸਿਖਸ਼ਿਤ ਕੀਤਾ ਗਿਆ ਤਾਂ ਜੋ ਉਹ ਸਰਕਾਰੀ ਕੰਮ ਕਾਜ ਵਿਚ ਪੰਜਾਬੀ ਦੀ ਵਰਤੋਂ ਸੁਚੱਜੇ ਢੰਗ ਨਾਲ ਕਰ ਸਕਣ। ਪਰ ਉਹ ਪੰਜਾਬੀ ਬੋਲੀ ਵਿਚ ਹੀ ਸਰਕਾਰੀ ਕੰਮ ਕਰਨ, ਇਹ ਕਦੀ ਵੀ ਸੁਹਿਰਦਤਾ ਨਾਲ ਲਾਜ਼ਮੀ ਨਾ ਕੀਤਾ ਅਤੇ ਅਮਲੀ ਤੌਰ 'ਤੇ ਤਾਂ ਨਾ ਹੋਇਆਂ ਵਰਗਾ ਹੀ ਹੋਇਆ। ਕੀ ਫਾਇਦਾ ਇਨ੍ਹਾਂ ਕੋਸ਼ਾਂ ਅਤੇ ਵਿਸ਼ਵ-ਕੋਸ਼ਾਂ ਦਾ ? ਤੇ ਕੀ ਲਾਭ ਉਲੱਥਿਆਂ ਦਾ, ਸ਼ਿਖਸ਼ਣਾਂ ਅਤੇ ਪ੍ਰੀਖਸ਼ਣਾਂ ਦਾ ? ਇਨ੍ਹਾਂ ਕਿਤਾਬਾਂ ਅਤੇ ਟਾਈਪਰਾਈਟਰਾਂ ਉਤੇ ਧੂੜ ਤਾਂ ਪੈਂਦੀ ਰਹੀ ਅਤੇ ਜੰਮਦੀ ਰਹੀ। ਪੰਜਾਬੀ ਹਿਤੈਸ਼ੀ ਅਤੇ ਕੁਝ ਉਨ੍ਹਾਂ ਦੀਆਂ ਜਥੇਬੰਦੀਆਂ ਜਾਂ ਸੰਸਥਾਵਾਂ ਰੋਂਦੀਆਂ ਕੁਰਲਾਂਦੀਆਂ ਰਹੀਆਂ, ਹਾੜੇ ਕੱਢਦੀਆਂ ਰਹੀਆਂ ਪਰ ਸਰਕਾਰਾਂ ਦੇ ਕੰਨ ਕਾਫੀ ਬੋਲੇ ਹੁੰਦੇ ਹਨ। ਇਸ ਮਾਮਲੇ ਵਿਚ ਪੰਜਾਬ ਦੀਆਂ ਸਰਕਾਰਾਂ ਵੀ ਕਿਸੇ ਨਾਲੋਂ ਘੱਟ ਤਾਂ ਨਹੀਂ ਨਾ ਆਖਰ। ਕਿਸੇ ਦੇ ਕੰਨ 'ਤੇ ਜੂੰ ਨਾ ਰੀਂਗੀ।

ਹੁਣ ਤਕ ਬੜੀਆਂ ਸੁਹਣੀਆ ਦਲੀਲਾਂ ਪੇਸ਼ ਹੁੰਦੀਆਂ ਆਈਆਂ ਨੇ ਅਤੇ ਡਮਡਮੇਬਾਜ਼ੀ ਵਿਚ ਪੰਜਾਬੀਆਂ ਦਾ ਧਿਆਨ ਕਿਧਰੇ ਹੋਰ ਪਾਸੇ ਲਾਈ ਰੱਖਿਆ। ਪੰਜਾਬੀ ਬੋਲਦੇ ਬਾਹਰਲੇ ਰਾਜਾਂ ਵਿਚ ਰਹਿੰਦੇ ਪੰਜਾਬੀਆਂ ਅਤੇ ਹੋਰਨਾਂ ਗੈਰ ਪੰਜਾਬੀ ਲੋਕਾਂ ਵਾਸਤੇ ਪੰਜਾਬੀ ਬੋਲੀ, ਸਾਹਿਤ ਅਤੇ ਸਭਿਆਚਾਰ ਨੂੰ ਪ੍ਰਫੁਲਤ ਕਰਨ ਲਈ ਸਭਿਆਚਾਰਕ ਸੰਮੇਲਨ ਅਤੇ ਮੇਲੇ ਹੈਦਰਾਬਾਦ, ਇਲਾਹਾਬਾਦ, ਸ੍ਰੀਨਗਰ, ਇੰਦੌਰ, ਭੂਪਾਲ ਵਿਚ ਧੂਮ ਧਾਮ ਨਾਲ ਰਚੇ ਗਏ। ਇਹ ਵੀ ਦਲੀਲ ਬੜੇ ਜ਼ੋਰ ਨਾਲ ਪੇਸ਼ ਕੀਤੀ ਜਾਂਦੀ ਹੈ ਕਿ ਸਿਰਫ ਪੰਜਾਬੀ ਬੋਲੀ ਨੂੰ ਪ੍ਰਫੁੱਲਤ ਕਰਨ ਲਈ ਪੰਜਾਬੀ ਯੂਨੀਵਰਸਿਟੀ ਬਣਾ ਦਿੱਤੀ ਅਤੇ ਪਟਿਆਲੇ ਵਿਚ ਭਾਸ਼ਾ ਭਵਨ ਵੀ ਉਸਰ ਰਿਹਾ ਹੈ। ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ ਬਣਾ ਦਿੱਤਾ ਅਤੇ ਪੰਜਾਬ ਸਰਕਾਰ ਨੇ ਕਹਿੰਦੇ ਨੇ ੨੦੦੦ ਕਿਤਾਬਾਂ ਛਾਪੀਆਂ ਹਨ। ਸਰਕਾਰ ਇਸ ਮਾਮਲੇ ਵਿਚ ਪ੍ਰਸ਼ੰਸਾ ਦੀ ਹੱਕਦਾਰ ਹੈ ਕਿ ਇੰਨਾ ਕੁਝ ਕੀਤਾ। ਪਰ ਲੇਖਾ ਜੋਖਾ ਕਰੀਏ ਤਾਂ ਤਸਵੀਰ ਕੁਝ ਵੱਖਰੀ ਹੀ ਸਾਹਮਣੇ ਆਉਂਦੀ ਹੈ। ਪੰਜਾਬੋਂ ਬਾਹਰ ਮੇਲੇ ਸਮੇਲਨ ਜੀ ਸਦਕੇ, ਪਰ ਇਸ ਦਾ ਪੰਜਾਬ ਵਿਚ ਸਰਕਾਰੀ ਕੰਮ ਕਾਜ ਪੰਜਾਬੀ ਵਿਚ ਕਰਨ ਨਾਲ ਕੀ ਵਾਸਤਾ ਹੈ ? ਇਹ ਤਾਂ ਕਲਚਰਲ ਸੈਂਟਰ ਦੇ ਪੈਸੇ ਸਨ, ਵਰਤ ਲਏ ਜਿਵੇਂ ਕਿਵੇਂ ਵਰਤੇ ਗਏ। ਭਾਸ਼ਾ ਵਿਭਾਗ ਦਾ ਦਫਤਰ ਜੇ ਸੈਂਟਰਲ ਲਾਇਬਰੇਰੀ ਤੋਂ ਭਾਸ਼ਾ ਭਵਨ ਬਣਨ 'ਤੇ ਉਥੇ ਚਲਾ ਜਾਵੇਗਾ ਤਾਂ ਕਿੰਨਾ ਕੁ ਫਰਕ ਪੈ ਜਾਏਗਾ ਪੰਜਾਬੀ ਨੂੰ ਪੰਜਾਬ ਵਿਚ ਸਰਕਾਰੇ ਦਰਬਾਰੇ ਆਪਣਾ ਅਸਲੀ ਸਥਾਨ ਦਿਵਾਣ ਵਿਚ ? ਟੈਕਸਟ-ਬੁੱਕ ਬੋਰਡ ਦੀ ਸੁਣ ਲਓ। ਪੰਜਾਬੀ ਵਿਚ ਲਿਖਾਈਆਂ ਅਤੇ ਉਲੱਥਾ ਕੀਤੀਆਂ ਕਾਲਜਾਂ ਦੀਆਂ ਲਾਇਬਰੇਰੀਆਂ ਵਿਚ ਵੀ ਨਹੀਂ ਜਾਂਦੀਆਂ, ਕਿਉਂਕਿ ਉਨ੍ਹਾਂ ਪਾਸ ਇਹ ਕਿਤਾਬਾਂ ਖਰੀਦਣ ਵਾਸਤੇ ਪੈਸਾ ਹੀ ਨਹੀਂ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਆਮ ਕਾਲਜਾਂ ਪਾਸ ਕਿਤਾਬਾਂ ਖਰੀਦਣ ਲਈ ਏਨੇ ਪੈਸੇ ਵੀ ਨਹੀਂ ਕਿ ਸਾਲ ਵਿਚ ਇਕ ਅਧਿਆਪਕ ਪਿੱਛੇ ਇਕ ਕਿਤਾਬ ਵੀ ਖਰੀਦ ਸਕਣ। ਪੈਸਿਆਂ ਵਿਚ ਕੀ ਗੰਜੀ ਨਹਾਊ ਅਤੇ ਕੀ ਨਚੋੜੂ। ਇਹ ਹਾਲਤ ਸਰਕਾਰੀ ਕਲਾਜਾਂ ਦੀ ਹੈ। ਪ੍ਰਾਈਵੇਟ ਕਲਾਜਾਂ ਦਾ ਤਾਂ ਰੱਬ ਰਾਖਾ। ਇਹ ਮਸਲਾ ਅੱਜ ਦਾ ਨਹੀਂ, ਦਸਾਂ ਸਾਲਾਂ ਤੋਂ ਤਾਂ ਮੈਂ ਆਪ ਵੇਖ ਰਿਹਾ ਹਾਂ ਇਸ ਹਾਲਤ ਨੂੰ। ਜੇ ਸਰਕਾਰ ਇਸ ਮਾਮਲੇ ਵਿਚ ਸੁਹਿਰਦ ਹੈ ਤਾਂ ਇਹ ਟੈਕਸਟ-ਬੁੱਕਾਂ ਕਾਲਜਾਂ ਨੂੰ ਮੁਫਤ ਦੇਵੇ ਜਾਂ ਇਸ ਕੰਮ ਲਈ ਉਨ੍ਹਾਂ ਨੂੰ ਬਜਟ ਵਿਚ ਪੈਸੇ ਦੇਵੇ। ਇਕ ਪੰਜਾਬੀ ਵਿਸ਼ਵ ਵਿਦਿਆਲੇ ਬਾਰੇ ਕਿਹਾ ਜਾ ਸਕਦਾ ਹੈ ਕਿ ਸਰਕਾਰ ਨੇ ਪੰਜਾਬੀ ਵਾਸਤੇ ਸਲਾਨਾ ਬੱਜਟ ਰੱਖਿਆ ਹੋਇਆ ਹੈ ਪਰ ਇਹ ਇੰਨਾ ਥੋੜ੍ਹਾ ਹੈ ਕਿ ਕੁਝ ਵੀ ਨਹੀਂ ਬਣਦਾ। ਫੇਰ ਵੀ ਕੰਮ ਕਾਫੀ ਹੋਇਆ ਹੈ। ਜਾਪਦਾ ਹੈ ਇਹ

ਯੂਨੀਵਰਸਿਟੀ ਸਥਾਪਤ ਕਰ ਕੇ ਸਰਕਾਰ ਆਪਣੀ ਜ਼ਿੰਮੇਵਾਰੀ ਤੋਂ ਮੁਕਤ ਹੋ ਗਈ। ਇਹ ਤਾਂ ਪੰਜਾਬੀਆਂ ਨੂੰ ਗਲੋਂ ਲਾਹੁਣ ਵਾਲੀ ਗੱਲ ਹੈ। ਹੁਣੇ ਜਿਹੇ ਆ ਕੇ ਕੁਝ ਠੀਕ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ, ਵਰਨਾ ਹੁਣ ਤਕ ਪੰਜਾਬ ਦੇ ਇਕ ਤਿਹਾਈ ਹਿੱਸੇ ਵਿਚ ਹੀ ਸ਼ਾਇਦ ਪੰਜਾਬੀ ਦੀ ਪੜ੍ਹਾਈ ਦੀ ਜ਼ਰੂਰਤ ਸਮਝੀ ਗਈ। ਨਤੀਜੇ ਵਜੋਂ ਪੰਜਾਬੀ ਯੂਨੀਵਰਸਿਟੀ ਨੂੰ ਛੱਡ ਕੇ ਬਾਕੀ ਦੀਆਂ ਦੋ ਯੂਨੀਵਰਸਿਟੀਆਂ ਨੇ, ਖਾਸ ਕਰ ਕੇ ਪੰਜਾਬ ਯੂਨੀਵਰਸਿਟੀ ਨੇ ਤਾਂ ਪੰਜਾਬੀ ਨੂੰ ਨੇੜੇ ਨਹੀਂ ਲਗਣ ਦਿੱਤਾ ਅਤੇ ਸਰਕਾਰ ਚੁੱਪ ਚਾਪ ਤਮਾਸ਼ਾ ਵੇਖਦੀ ਰਹੀ।

ਸਵਾਲ ਇਹ ਨਹੀਂ ਕਿ ਸਰਕਾਰ ਕਿੰਨੇ ਪੈਸੇ ਖਰਚਦੀ ਹੈ, ਸਵਾਲ ਇਹ ਹੈ ਕਿ ਪੰਜਾਬੀ ਬੋਲੀ ਨੂੰ ਕੀ ਥਾਂ ਦਿੰਦੀ ਹੈ ਸਰਕਾਰੀ ਕੰਮ ਕਾਜ ਵਿਚ। ਇਹ ਸੰਸਥਾਵਾਂ ਅਤੇ ਯੂਨੀਵਰਸਿਟੀ ਬਣਾਨ ਦਾ, ਕਿਤਾਬਾਂ ਲਿਖਾਣ ਦਾ ਅਤੇ ਮੇਲੇ ਰਚਾਉਣ ਦਾ ਕੀ ਫਾਇਦਾ ਜੇ ਆਮ ਕੰਮ ਕਾਜ ਅਤੇ ਰੋਜ਼ਾਨਾ ਜ਼ਿੰਦਗੀ ਵਿਚ ਪੰਜਾਬੀ ਦੀ ਜ਼ਰੂਰਤ ਹੀ ਮਹਿਸੂਸ ਨਾ ਹੋਵੇ। ਇਹ ਗੱਲ ਮੰਨਦੇ ਤਾਂ ਨਹੀਂ ਪਰ ਅੰਗਰੇਜ਼ਾਂ ਦੀ ਗੁਲਾਮੀ ਵਿਚ ਜੰਮੇ ਅਤੇ ਪੜ੍ਹੇ ਅਧਿਕਾਰੀ ਅਸਲ ਵਿਚ ਪੰਜਾਬੀ ਨੂੰ ਇਕ ਘਟੀਆ ਜਬਾਨ ਸਮਝਦੇ ਹਨ। ਪੰਜਾਬੀ ਹਿਤੈਸ਼ੀਆਂ ਦਾ ਮੂੰਹ ਬੰਦ ਕਰਨ ਲਈ ਡਰਾਮੇਬਾਜ਼ੀ ਕਰਦੇ ਰਹਿੰਦੇ ਹਨ ਅਤੇ ਕਦੀ ਕਦੀ ਬੁਰਕੀਆਂ ਵੀ ਪਾ ਦਿੰਦੇ ਨੇ, ਜੋ ਕਾਫੀ ਕਾਮਯਾਬ ਸਾਬਤ ਹੁੰਦੀਆਂ ਆਈਆਂ ਹਨ। ਪਰ ਦਿਲੋਂ ਆਪਣੀ ਮਾਂ ਬੋਲੀ ਨੂੰ ਕੰਮ ਕਾਜ ਵਿਚ ਅਪਨਾਉਣ ਤੋਂ ਕਿਨਾਰਾਕਸ਼ੀ ਕਰਦੇ ਆਏ ਹਨ। ਬੜੇ ਦੁੱਖ ਦੀ ਗੱਲ ਹੈ ਕਿ ਦਲੀਲ ਇਥੇ ਕੰਮ ਹੀ ਨਹੀਂ ਕਰਦੀ। ਕੁਝ ਚਿਰ ਪਹਿਲਾਂ ਖਾੜਕੂਆਂ ਨੇ ਅੱਖਾਂ ਵਿਖਾਈਆਂ ਅਤੇ ਦਬਕਾ ਮਾਰਿਆ ਤਾਂ ਸਾਰਾ ਸਰਕਾਰੀ ਢਾਂਚਾ ਇਕ ਦਮ ਹਰਕਤ ਵਿਚ ਆ ਗਿਆ। ਪੁਰਾਣੇ ਪੰਜਾਬੀ ਟਾਈਪਰਾਈਟਰਾਂ ਤੋਂ ਮਿੱਟੀ ਝਾੜ ਦਿੱਤੀ, ਨਵੇਂ ਖਰੀਦ ਲਏ। ਪੰਜਾਬੀ ਸਪਤਾਹ ਧੂਮ ਧਾਮ ਨਾਲ ਮਨਾਇਆ ਗਿਆ। ਪੰਜਾਬੀ ਦੇ ਪੱਖ ਵਿਚ ਵਾਅਦੇ ਕੀਤੇ, ਸੌਂਹਾਂ ਖਾਧੀਆਂ। ਨਵੇਂ ਕੰਡਕਟ ਰੂਲਾਂ ਦਾ ਆਰਡੀਨੈਂਸ ਤਿਆਰ ਕੀਤਾ ਗਿਆ, ਜਿਸ ਅਧੀਨ ਜੋ ਕਰਮਚਾਰੀ ਪੰਜਾਬੀ ਵਿਚ ਦਫਤਰ ਦਾ ਕੰਮ ਨਾ ਕਰੇ, ਉਸ ਨੂੰ ਸਜ਼ਾ ਦਿੱਤੀ ਜਾਣੀ ਹੈ। ਇਕ ਉਚ ਪੱਧਰੀ ਕਮੇਟੀ ਬਣਾਈ ਗਈ, ਭਾਵੇਂ ਇਸ ਦੇ ਕੁਝ ਮੈਂਬਰ ਨਾ ਦੇਖ ਸਕਦੇ ਸੀ ਨਾ ਤੁਰ ਸਕਦੇ ਸੀ। ਇਸ ਕਮੇਟੀ ਨੇ ਸਾਰੇ ਪ੍ਰੋਗਰਾਮ ਨੂੰ ਲਾਗੂ ਕਰਵਾਉਣ ਉਤੇ ਨਿਗਾਹ ਰੱਖਣੀ ਸੀ। ਢੋਲ-ਢਮੱਕਾ ਬਹੁਤ ਹੋਇਆ ਪਰ ਆਖਰ ਪਰਨਾਲਾ ਉਥੇ ਦਾ ਉਥੇ। ਕਿੱਥੇ ਹੈ ਉਹ ਕਾਨੂੰਨ ਦੀ ਤਰਮੀਮ ਦਾ ਆਰਡੀਨੈਂਸ? ਕਿੱਥੇ ਹੈ ਉਹ ਕਮੇਟੀ? ਕੀ ਕੋਈ ਦੱਸ ਸਕਦਾ ਹੈ ਕਿ ਇਸ ਕਮੇਟੀ ਨੂੰ ਅਮਲੀ ਤੌਰ 'ਤੇ ਕੀ ਜ਼ਿੰਮੇਵਾਰੀ ਸੌਂਪੀ ਗਈ ਅਤੇ ਕੀ ਕੰਮ ਕੀਤਾ ਇਸ ਨੇ? ਅੱਠਾਂ ਮਹੀਨਿਆਂ ਵਿਚ ਉਸ ਦੀ ਇਕ ਵੀ ਮੀਟਿੰਗ ਨਹੀਂ ਬੁਲਾਈ ਗਈ। ਕੀ ਇਹ ਕੇਵਲ ਪੰਜਾਬੀ ਹਿਤੈਸ਼ੀਆਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਸਥਾਪਤ ਕੀਤੀ ਗਈ ਸੀ।

ਹੋਰ ਸੁਣੋ ਸਰਬ-ਭਾਰਤੀ ਸ਼ਾਰਟਹੈਂਡ ਅਤੇ ਟਾਈਪ ਰਾਈਟਿੰਗ ਦੇ ਮੁਕਾਬਲਿਆਂ 'ਚੋਂ ਪਹਿਲੇ ਨੰਬਰ 'ਤੇ ਆਉਣ ਵਾਲੇ ਨੂੰ ੫੦੦ ਅਤੇ ੨੦੦ ਰੁਪਿਆ ਦੇਣ ਦਾ ਐਲਾਨ ਕੀਤਾ। ਇਸ ਨਾਲ ਕਿੰਨਾ ਕੁ ਉਤਸ਼ਾਹ ਪੈਦਾ ਹੋ ਸਕਦਾ ਹੈ, ਇਸ ਬਾਰੇ ਕੁਝ ਕਹਿਣ ਦੀ ਲੋੜ ਨਹੀਂ। ਏਨੇ ਪੈਸਿਆਂ ਦੀ ਤਾਂ ਸ਼ਾਰਟਹੈਂਡ ਜਾਂ ਟਾਈਪ ਸਿੱਖਣ ਲਈ ਬਿਜਲੀ ਬਲ ਜਾਂਦੀ ਹੈ, ਦੋ ਮਹੀਨਿਆਂ ਵਿਚ। ਫੇਰ ਵੀ ਕਰੋੜਾਂ ਦੇ ਬਜਟ 'ਚੋਂ ਜੋ ਸਰਕਾਰ ਨੇ ਪੰਜ ਸੌ ਅਤੇ ਦੋ ਸੌ ਰੁਪਏ ਦਾ ਇਨਾਮ ਦੇਣ ਦੀ ਸੋਚੀ, ਧੰਨਵਾਦੀ ਹੋਣਾ ਚਾਹੀਦਾ ਹੈ ਸਾਨੂੰ, ਇਹੋ ਹੀ ਨਹੀਂ ਜੇ ਕੋਈ ਕਰਮਚਾਰੀ ਪੰਜਾਬੀ ਦੀ ਐਮ.ਏ. ਕਰੇ ਤਾਂ ਸਰਕਾਰ ਬੜੀ ਖੁਲ੍ਹਦਿਲੀ ਦਿਖਾਈ ਹੈ, ਪੂਰੇ ਪੰਜ ਸੌ ਰੁਪਏ ਦੇਣ ਦਾ ਐਲਾਨ ਕੀਤਾ ਹੈ।

ਸਰਕਾਰ ਦੇ ਅਧਿਕਾਰੀਓ ਅਤੇ ਜ਼ਿੰਮੇਵਾਰ ਦੋਸਤੋ! ਪੰਜਾਬੀ ਦੀ ਕਹਾਵਤ ਹੈ ਕਿ ਕਦੀ ਥੁੱਕ ਨਾਲ ਵੜੇ ਨਹੀਂ ਪੱਕਦੇ। ਇਸ ਬਾਰੇ ਕੁਝ ਸੁਹਿਰਦਤਾ ਨਾਲ ਅਤੇ ਕੁਝ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ। ਅਸੀਂ ਅੰਗਰੇਜ਼ੀ ਜਾਂ ਹਿੰਦੀ ਦੇ ਦੁਸ਼ਮਣ ਨਹੀਂ। ਇਹ ਕੇਂਦਰੀ ਸਰਕਾਰੀ ਜ਼ੁਬਾਨਾਂ ਹਨ। ਇਹ ਸਾਨੂੰ ਹਰ ਹਾਲਤ ਵਿਚ ਪੜ੍ਹਨੀਆਂ, ਸਿੱਖਣੀਆਂ ਚਾਹੀਦੀਆਂ ਹਨ। ਇਨ੍ਹਾਂ ਜ਼ੁਬਾਨਾਂ ਵਿਚ ਮੁਹਾਰਤ ਸਾਡੀ ਕਾਬਲੀਅਤ ਦੀ ਨਿਸ਼ਾਨੀ ਹੈ। ਅਸੀਂ ਇਹ ਵੀ ਸਮਝਦੇ ਹਾਂ ਕਿ ਘਗਰੋਂ ਪਾਰ ਹਿੰਦੀ ਅੰਗਰੇਜ਼ੀ ਤੋਂ ਬਿਨਾਂ ਸਾਨੂੰ ਕਿਸੇ ਨਹੀਂ ਪੁੱਛਣਾ ਅਤੇ ਦੇਸ਼ੋਂ ਬਾਹਰ ਅੰਗਰੇਜ਼ੀ ਬਿਨਾਂ ਕੰਮ ਨਹੀਂ ਚਲਣਾ। ਸਾਡੀ ਤਾਂ ਇਹ ਵੀ ਧਾਰਨਾ ਹੈ ਕਿ ਸਾਨੂੰ ਸੰਸਕ੍ਰਿਤ ਅਤੇ ਫਾਰਸੀ ਵੀ ਮਨ ਲਾ ਕੇ ਸਿੱਖਣੀ ਚਾਹੀਦੀ ਹੈ। ਇਨ੍ਹਾਂ ਜ਼ੁਬਾਨਾਂ ਦੀ ਸਮਝ ਤੋਂ ਬਿਨਾਂ ਤਾਂ ਗੁਰਬਾਣੀ ਵੀ ਠੀਕ ਤਰ੍ਹਾਂ ਮਨ ਵਿਚ ਵਸਾਈ ਨਹੀਂ ਜਾ ਸਕਦੀ। ਪਰ ਜੋ ਅਸੀਂ ਕਹਿੰਦੇ ਹਾਂ ਉਹ ਇਹ ਹੈ ਕਿ ਆਪਣੀ ਮਾਂ ਬੋਲੀ ਪੰਜਾਬੀ ਤੋਂ ਨਾ ਕਤਰਾਓ। ਇਸ ਬੋਲੀ ਨੂੰ ਪ੍ਰਫੁੱਲਤ ਕਰੋ ਅਤੇ ਇਸ ਉਤੇ ਮਾਣ ਕਰੋ। ਇਹ ਤਾਂ ਹੀ ਹੋ ਸਕਦਾ ਹੈ ਜੇ ਪੰਜਾਬੀ ਨੂੰ ਆਪਣੀ ਰੋਜ਼ਾਨਾ ਜ਼ਿੰਦਗੀ ਵਿਚ ਵਰਤੋ ਅਤੇ ਸੁਹਿਰਦਤਾ ਨਾਲ, ਕਿਸੇ ਡਰ ਜਾਂ ਦਬਾਅ ਤੋਂ ਬਿਨਾਂ, ਇਸ ਬੋਲੀ ਨੂੰ ਦਫਤਰਾਂ ਅਤੇ ਕਚਹਿਰੀਆਂ ਵਿਚ ਪੂਰੀ ਤਰ੍ਹਾਂ ਲਾਗੂ ਕਰੋ। ਨਿਰੇ ਪੈਸੇ ਖਰਚ ਦੇਣ ਨਾਲ ਅਤੇ ਡਰਾਮੇਬਾਜ਼ੀਆਂ ਨਾਲ

ਗੱਲ ਨਹੀਂ ਬਣਨੀ । ਆਖਰ ਤੁਸੀਂ ਵੀ ਤਾਂ ਪੰਜਾਬੀ ਹੋ । ਤੁਹਾਨੂੰ ਵੀ ਤਾਂ ਮਾਂ-ਬੋਲੀ ਉਤੇ ਕਿਸੇ ਨਾਲੋਂ ਘੱਟ ਮਾਣ ਅਤੇ ਇਸ ਨਾਲ ਘੱਟ ਪਿਆਰ ਨਹੀਂ ਹੋਣਾ ਚਾਹੀਦਾ । ਇਸ ਮਾਮਲੇ ਵਿਚ ਅਸੀਂ ਜਾਂ ਤੁਸੀਂ ਦਾ ਸਵਾਲ ਹੀ ਪੈਦਾ ਨਹੀਂ ਹੋਣਾ ਚਾਹੀਦਾ । ਇਹ ਤਾਂ ਮਾਡੀ ਸਾਰਿਆਂ ਦੀ ਸਾਂਝੀ ਬੋਲੀ ਹੈ । ਇਸ ਤੋਂ ਕੰਨੀ ਕਤਰਾਉਣਾ ਤਾਂ ਕਿਸੇ ਪੰਜਾਬੀ ਨੂੰ ਸ਼ੋਭਾ ਹੀ ਨਹੀਂ ਦਿੰਦਾ । ਹੋਰ ਕੁਝ ਨਹੀਂ ਤਾਂ ਆਪਣੇ ਗੁਆਂਢੀ ਪਾਕਿਸਤਾਨੀ ਪੰਜਾਬ ਤੋਂ ਹੀ ਇਸ ਬਾਰੇ ਕੁਝ ਸਿੱਖ ਲਵੋ । ਉਥੇ ੯੩ ਪ੍ਰਤੀਸ਼ਤ ਲੋਕਾਂ ਨੇ ਆਪਣੀ ਘਰੇਲੂ ਜ਼ੁਬਾਨ ਪੰਜਾਬੀ ਲਿਖਾਈ ਹੈ । ਜਦ ਜੁੱਤੀ ਲਾਹ ਕੇ ਉਹ ਘਰ ਅੰਦਰ ਵੜਦੇ ਹਨ ਤਾਂ ਆਪਣੀ ਨੈਸ਼ਨਲ ਜ਼ੁਬਾਨ ਉਰਦੂ ਨੂੰ ਵੀ ਬਾਹਰ ਛੱਡ ਆਉਂਦੇ ਹਨ । ਹੁਣੇ ਜਿਹੇ ਮੈਂ ਇਸਲਾਮਾਬਾਦ ਵਿਚ ਇਕ ਅੰਤਰਰਾਸ਼ਟਰੀ ਕਾਨਫਰੰਸ ਵਿਚ ਹਿੱਸਾ ਲਿਆ । ਰਾਤ ਦੇ ਖਾਣੇ ਮਗਰੋਂ ਕੋਈ ੧੫ ਦੇਸ਼ਾਂ ਤੋਂ ਆਏ ਮਹਿਮਾਨਾਂ ਵਲੋਂ ਮੈਨੂੰ ਧੰਨਵਾਦ ਵਾਸਤੇ ਆਖਿਆ ਗਿਆ । ਜਦੋਂ ਮੈਂ ਪੰਜਾਬੀ ਵਿਚ ਬੋਲਿਆ ਤਾਂ ਉਥੇ ਪੰਜਾਬੀਆਂ ਦੇ ਚੇਹਰੇ ਗੁਲਾਬ ਵਾਂਗ ਖਿੜ ਗਏ । ਉਸ ਪਿੱਛੋਂ ਜੋ ਵੀ ਮਿਲਿਆ, ਉਸ ਨੇ ਮੇਰੇ ਇਸ ਧੰਨਵਾਦ ਦੀ ਹੀ ਗੱਲ ਕੀਤੀ ਅਤੇ ਜੋ ਦੋ ਦਿਨ ਮੈਂ ਆਰਥਿਕ ਪੱਖ ਦੇ ਪਰਚੇ ਤੋਂ ਉਨ੍ਹਾਂ ਨੂੰ ਘੁਮਾਣੀਆਂ ਦਿੰਦਾ ਰਿਹਾ, ਉਹ ਭੁੱਲ ਹੀ ਗਏ । ਬੜੀ ਮਿੱਠਤ ਹੁੰਦੀ ਹੈ, ਸਨੇਹ ਹੁੰਦਾ ਹੈ ਅਤੇ ਖਿੱਚ ਹੁੰਦੀ ਹੈ ਸਾਂਝੀ ਮਾਂ-ਬੋਲੀ ਵਿਚ । ਪੰਜਾਬੀ ਬੋਲੀ ਤੋਂ ਕਤਰਾਂਦੇ ਜਾਂ ਇਸ ਨੂੰ ਵਧੀਆ ਜ਼ੁਬਾਨ ਨਾ ਸਮਝਣ ਵਾਲੇ ਦੋਸਤਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਵਰਲਡ ਅਲਮੈਨਿਕ ਦੇ ਮੁਤਾਬਿਕ ਸੰਸਾਰ ਦੀਆਂ ਡੇਢ ਸੌ ਤੋਂ ਵੱਧ ਵਿਕਸਿਤ ਜ਼ੁਬਾਨਾਂ ਵਿਚੋਂ ਪੰਜਾਬੀ ਤੇਰ੍ਹਵੇਂ ਨੰਬਰ 'ਤੇ ਆਉਂਦੀ ਹੈ ਤੇ ਦੁਨੀਆਂ ਵਿਚ ਇਸ ਬੋਲੀ ਨੂੰ ਬੋਲਣ ਵਾਲਿਆਂ ਦੀ ਗਿਣਤੀ ੭ ਕਰੋੜ ੦੦ ਲੱਖ ਹੈ ।

ਪੰਜਾਬੀ ਨੂੰ ਉਤਸ਼ਾਹ ਦੇਣ ਲਈ ਪੰਜਾਬੀ ਸਾਹਿਤ, ਪੱਤਰਕਾਰੀ, ਦੂਰਦਰਸ਼ਨ ਅਤੇ ਹੋਰ ਲੇਖਕਾਂ, ਐਕਟਰਾਂ, ਨਿਰਦੇਸ਼ਕਾਂ ਅਤੇ ਕਲਾਕਾਰਾਂ ਨੂੰ ਸਨਮਾਨ ਦੇਣਾ ਅਤੇ ਇਨ੍ਹਾਂ ਸਨਮਾਨਾਂ ਵਿਚ ਯੋਗ ਵਾਧਾ ਕਰ ਦੇਣਾ ਪ੍ਰਸ਼ੰਸਾਯੋਗ ਕਦਮ ਹਨ, ਜੋ ਪੰਜਾਬ ਸਰਕਾਰ ਨੇ ਚੁੱਕੇ ਹਨ । ਪੰਜਾਬ ਦੇ ਵਿਰਸੇ ਨੂੰ ਸੰਭਾਲਣ ਵਾਸਤੇ ਅਤੇ ਇਸ ਕੰਮ ਨੂੰ ਉਤਸ਼ਾਹ ਦੇਣ ਵਾਸਤੇ, ਜੋ ਗਿਆਰਾਂ ਅਜਾਇਬ ਘਰ ਸਥਾਪਤ ਕੀਤੇ ਹਨ, ਇਕ ਬਹੁਤ ਚੰਗਾ ਕੰਮ ਕੀਤਾ ਹੈ, ਭਾਵੇਂ ਇਸ ਵਿਚ ਕਾਫੀ ਵਾਧੇ ਅਤੇ ਸੋਧ ਦੀ ਗੁੰਜਾਇਸ਼ ਹੈ । ਜੋ ਅੱਗੋਂ ਵਾਸਤੇ ਕੁਝ ਇਕ ਪ੍ਰੋਗਰਾਮ ਉਲੀਕੇ ਹਨ, ਉਹ ਵੀ ਸਿਰ ਮੱਥੇ । ਪਰ ਇਸ ਨਾਲ ਪੰਜਾਬੀ ਬੋਲੀ ਨੂੰ ਸਰਕਾਰੇ-ਦਰਬਾਰੇ ਆਪਣਾ ਬਣਦਾ ਹੱਕੀ ਸਥਾਨ ਪ੍ਰਾਪਤ ਨਹੀਂ ਹੁੰਦਾ । ਜਦੋਂ ਤਕ ਸੁਹਿਰਦਤਾ ਅਤੇ ਸਖਤੀ ਨਾਲ ਪੰਜਾਬੀ ਵਿਚ ਸਰਕਾਰੀ ਕੰਮ ਕਾਜ ਨਹੀਂ ਕੀਤਾ ਜਾਂਦਾ ਅਤੇ ਜਦੋਂ ਤਕ ਇਹ ਪ੍ਰਸ਼ਾਸਨ ਅਤੇ ਕਚਹਿਰੀਆਂ ਦੀ ਇਕੋ ਇਕ ਪ੍ਰਾਂਤਕ ਬੋਲੀ ਅਮਲੀ ਤੌਰ 'ਤੇ ਨਹੀਂ ਬਣ ਜਾਂਦੀ, ਇਸ ਬੋਲੀ ਦੀ ਪ੍ਰਫੁੱਲਤਾ ਨਹੀਂ ਹੋ ਸਕਦੀ ਅਤੇ ਆਮ ਜ਼ਿੰਦਗੀ ਨੂੰ ਆਪਣੀ ਰੋਜ਼ਾਨਾ ਜ਼ਿੰਦਗੀ ਵਿਚ ਅਤੇ ਕਾਰ-ਵਿਹਾਰ ਵਿਚ ਇਸ ਬੋਲੀ ਦੀ ਜ਼ਰੂਰਤ ਮਹਿਸੂਸ ਨਹੀਂ ਹੋ ਸਕਦੀ । ਜੇ ਇਸ ਦੀ ਜ਼ਰੂਰਤ ਮਹਿਸੂਸ ਹੋਵੇ ਤਾਂ ਆਪਣੇ ਆਪ ਪੰਜਾਬੀ ਬੋਲੀ ਵੀ ਅਤੇ ਇਸ ਬੋਲੀ ਵਿਚ ਪੜ੍ਹਾਈ ਵੀ ਪ੍ਰਫੁੱਲਤ ਹੋ ਜਾਏਗੀ ਅਤੇ ਕਿਤਾਬਾਂ, ਸਾਹਿਤ, ਕਲਾ ਤੇ ਵਿਗਿਆਨ ਅਤੇ ਹੋਰ ਵਿਸ਼ਿਆਂ ਵਿਚ ਲਿਖੀਆਂ ਜਾਣ ਲੱਗ ਪੈਣਗੀਆਂ । ਇਸ ਪਾਸੇ ਉਤਸ਼ਾਹ ਦੇਣਾ ਸਰਕਾਰ ਦੀ ਦੂਜੀ ਪੱਧਰ ਦਾ ਫਰਜ਼ ਬਣਦਾ ਹੈ । ਪਹਿਲੀ ਪੱਧਰ ਤਾਂ ਪੰਜਾਬੀ ਨੂੰ ਸੁਹਿਰਦਤਾ ਨਾਲ ਸਰਕਾਰੀ ਕੰਮ ਕਾਜ ਅਤੇ ਕਚਹਿਰੀਆਂ ਵਿਚ ਪੂਰੀ ਤਰ੍ਹਾਂ ਲਾਗੂ ਕਰਨਾ ਹੈ ਜੋ ਹਾਲੀ ਸਹੀ ਮਾਅਨਿਆਂ ਵਿਚ ਅਤੇ ਅਮਲੀ ਤੌਰ 'ਤੇ ਨਹੀਂ ਹੋ ਰਿਹਾ । ਕੀ ਸਰਕਾਰ ਇਸ ਵੱਲ ਸੁਹਿਰਦਤਾ ਨਾਲ ਧਿਆਨ ਦੇਵੇਗੀ ?

# ਗ਼ਜ਼ਲ

**—ਕ੍ਰਿਸ਼ਨ ਭਨੋਟ—**

ਮਨ ਤੇ ਉਕਰਿਆਂ ਜਾਂਦੈ, ਕਦ ਵਿਸਾਰ ਹੁੰਦਾ ਹੈ,
ਤਲਖ਼ ਪਲ ਹੀ ਜੀਵਨ ਦੀ, ਯਾਦਗਾਰ ਹੁੰਦਾ ਹੈ ।
ਦਿਨ ਸ਼ਬਾਬ ਦੇ ਤੇਰੇ, ਰਹਿਣ ਨੈਣ ਅੱਧ ਮੁੰਦੇ,
ਰੂਪ ਦਾ ਵੀ ਅਪਣਾ ਹੀ, ਇਕ ਖ਼ੁਮਾਰ ਹੁੰਦਾ ਹੈ ।

ਇੰਤਜ਼ਾਰ ਹੈ ਚਿਰ ਦਾ, ਦੇਖੀਏ ਕਦੋਂ ਤੀਕਰ,
ਸੁਪਨਿਆਂ ਲਈ ਮੌਸਮ ਸਾਜ਼ਗਾਰ ਹੁੰਦਾ ਹੈ ।
ਇਸ 'ਚ ਜੇ ਮਿਲੇ ਗ਼ਮ ਵੀ, ਤਾਂ ਪਰਾਪਤੀ ਜਾਣੋ,
ਗ਼ਮ ਹੀ ਤਾਂ ਮੁਹੱਬਤ ਵਿਚ, ਪੁਰਸਕਾਰ ਹੁੰਦਾ ਹੈ ।
ਕਾਮਯਾਬ ਰਹਿੰਦਾ ਹੈ, ਵਕਤ ਨਾਲ ਜੋ ਬਦਲੇ,
ਵਕਤ ਦਾ ਜੁ ਰੁਖ ਬਦਲੇ, ਸ਼ਾਹ ਸਵਾਰ ਹੁੰਦਾ ਹੈ।
ਉਥਲ ਪੁਥਲ ਮੱਚੀ ਹੈ, ਮਨ 'ਚ ਅੱਜ ਖਿਆਲਾਂ ਦੀ,
ਤਹਿਸ ਨਹਿਸ ਹੁੰਦੇ ਕੁਝ, ਕੁਝ ਉਸਾਰ ਹੁੰਦਾ ਹੈ ।
ਮਨ ਹੀ ਮਨ ਚ ਮਨ ਚਾਹਿਆ, ਕੁਝ ਉਲੀਕਦੇ ਰਹਿੰਦੇ,
ਕੁਝ ਨ ਕੁਝ ਤਾਂ ਹਰ ਬੰਦਾ, ਚਿਤਰਕਾਰ ਹੁੰਦਾ ਹੈ ।
ਕ੍ਰਿਸ਼ਨ ਤਾਂ ਵਿਚਾਰਾਂ ਨੂੰ, ਬਸ ਜ਼ੁਬਾਨ ਹੀ ਦਿੰਦੇ,
ਹਰ ਕਿਸੇ ਮਨ ਵਿਚ ਤਾਂ, ਇਹ ਵਿਚਾਰ ਹੁੰਦਾ ਹੈ ।

---

# ਕਣ ਕਣ ਪ੍ਰਤਾਪ ਹੈ ਮਾਹੀ ਦਾ

—ਫਕੀਰ ਚੰਦ ਤੁਲੀ—

ਕਵੀ ਦੀ ਇਹ ਕਵਿਤਾ ਕਵੀ ਦਰਬਾਰਾਂ ਵਿਚ ਬਹੁਤ ਦਾਦ ਪ੍ਰਾਪਤ ਕਰਦੀ ਰਹੀ ਹੈ। ਮੁਖ ਤੌਰ ਤੇ ਇਹ ਸ੍ਰੀ ਜੀਵਨ ਨਗਰ ਦੀ ਖੁਸ਼ਹਾਲੀ ਨੂੰ ਮੁਖ ਰਖ ਕੇ ਲਿਖੀ ਗਈ ਹੈ। ਜ਼ਿਲਾ ਸਿਰਸਾ ਵਿਚ ਇਲਾਕਾ ਜੀਵਨ ਨਗਰ ਦਾ ਨਾਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪੂਜਯ ਮਾਤਾ ਜੀਵਨ ਕੌਰ ਦੇ ਨਾਮ ਤੇ ਰਖਿਆ ਗਿਆ ਸੀ। ਸੰਨ ਸੰਤਾਲੀ ਦੇ ਘਲੂਘਾਰੇ ਬਾਅਦ ਬਹੁਤ ਸੰਗਤ ਇਸ ਇਲਾਕੇ ਵਿਚ ਆਬਾਦ ਹੋ ਗਈ। ਅਜ ਕਲ ਇਹ ਇਲਾਕਾ ਅੰਨ ਦਾ ਭੰਡਾਰ ਹੈ ਪਰ ਪਹਿਲਾਂ ਇਹ ਬੀਆਬਾਨ ਹੀ ਸ਼ੀ। ਚੀਨੀ ਵਾਲਾ ਤੋਂ ਭਾਵ ਸਤਿਗੁਰੂ ਰਾਮ ਸਿੰਘ ਹੈ। ਹਰੀ ਤੋਂ ਭਾਵ ਸਤਿਗੁਰੂ ਹਰੀ ਸਿੰਘ ਹੈ।

—ਸੰਪਾਦਕ

ਮਾਂ ਜੀਵਨ ਕੌਰ ਦੇ ਚਾਨਣ ਨੇ, ਜੀਵਨ ਦੀ ਜੋਤ ਜਗਾਈ ਹੈ
ਮਾਂ ਜੀਵਨ ਕੌਰ ਦੇ ਜੀਵਨ ਨੇ, ਜੀਵਨ ਦੀ ਜਾਚ ਸਖਾਈ ਹੈ
ਉਹ ਦਾਤੀ—ਜੀਵਨ ਦਾਤੀ ਸੀ, ਦਾਤਾਂ ਗੁਰਸਿੱਖਾਂ ਪਾਈਆਂ ਨੇ
ਇਹ ਪਿਤਾ ਹਰੀ ਦੀ ਰਹਿਮਤ ਹੈ, ਹਰਿਆਈਆਂ ਚੱਲ ਚੱਲ ਆਈਆਂ ਨੇ

ਇਕ ਸੁਪਨਾ ਚੀਨੀ ਵਾਲੇ ਦਾ, ਇਹ ਖਿੜਿਆ ਫੁੱਲ ਕਪਾਹੀ ਦਾ
ਕਿਤੇ ਝੋਨੇ ਸੋਨੇ ਮਹਿਕ ਰਹੇ, ਹਰ ਥਾਂ ਪ੍ਰਤਾਪ ਹੈ ਮਾਹੀ ਦਾ

ਬੁਲਬੁਲ ਚੁਲਬੁਲ ਕਰ ਚਹਿਕ ਰਹੀ, ਝੂੱਲ ਝੱਲ ਕੇ ਸ਼ਾਇਰ ਵੇਖ ਰਿਹਾ
ਤੱਕ ਰੁੱਤ ਬਸੰਤੀ ਫੁੱਲ ਫੁੱਲ ਤੇ, ਡੁਲ੍ਹ ਡੁਲ੍ਹ ਕੇ ਸ਼ਾਇਰ ਵੇਖ ਰਿਹਾ
ਭੁੱਲ ਭੁੱਲ ਕੇ ਹੋਸ਼ਾਂ ਤੇ ਮਸਤੀ, ਮਿਲਜੁਲ ਕੇ ਖੁਮਾਰੀ ਚੜ੍ਹਦੀ ਹੈ
ਤੁੱਲ ਤੁੱਲ ਕੇ ਤੇਰੇ ਬੋਲਾਂ ਤੇ, ਆਵਾਜ਼ ਤੇਰਾ ਦਰ ਫੜਦੀ ਹੈ

ਦਰ ਤੇਰਾ ਫੜਕੇ ਐ ਦਾਤਾ, ਮਿਲਦੀ ਹੈ ਦਾਤ ਸਵਾਸਾਂ ਦੀ
ਮਿਲਦੀ ਸੌਗਾਤ ਆਗਾਸਾਂ ਦੀ, ਮੁੱਕ ਜਾਂਦੀ ਬਾਤ ਪਿਆਸਾਂ ਦੀ

ਜਦ ਸੰਨ ਸੰਤਾਲੀ ਚੜਿਆ ਸੀ, ਕੋਈ ਨਾਗ ਸਮੇਂ ਨੂੰ ਲੜਿਆ ਸੀ
ਬਚ ਜਾਏ ਜੀਵਨ ਜ਼ਹਿਰਾਂ ਤੋਂ, ਸਮਰੱਥ ਗੁਰੂ ਹੱਥ ਫੜਿਆ ਸੀ
ਇਕ ਹੁਕਮ ਸੀ ਜੀਵਨ ਦਾਤੀ ਦਾ, "ਦੱਖਣ" ਨੇ ਨੂਰ ਬਚੌਣਾ ਹੈ
"ਦੱਖਣ" ਵਿਚ "ਹਰੀ" ਦੀ ਕ੍ਰਿਪਾ ਤੋਂ, ਚੱਲ ਰੁੱਤ ਬਸੰਤੀ ਔਣਾ ਹੈ

ਇਹ ਨਗਰ ਕਦੀਮੀ ਬੰਜਰ ਸੀ, ਮਾਰੂਥਲ, ਮਲ੍ਹੇ ਘਨੇਰੇ ਸੀ
"ਦੱਖਣ" ਸੀ ਦੁੱਖ ਕਰੀਰਾਂ ਦਾ, ਘੱਗਰ ਦਾ ਰੋੜ੍ਹ ਚੁਫੇਰੇ ਸੀ

ਜਾਂ ਔੜ ਰਹੇ ਜਾਂ ਰੋੜ੍ਹ ਚਲੇ, ਇਹ ਨਗਰ ਸੀ ਦਰਦ ਉਜਾੜਾਂ ਦਾ
ਮੀਹਾਂ ਨੂੰ ਤੜਪਦੀ ਧਰਤੀ ਸੀ, ਸੜਦਾ ਸੀ ਸੀਨਾ ਹਾੜਾਂ ਦਾ
ਤਦ ਜਗਤ ਜਲੰਦਾ ਠਾਰਨ ਲਈ, ੩੧ ਲੱਖ ਦਮੜੇ ਤਾਰੇ ਸੀ
ਇਸ ਤਾਰੇ ਮਾਤਾ ਜੀਵਨ ਦੇ, ਲੱਖ ਡੁੱਬਦੇ ਪੱਥਰ ਤਾਰੇ ਸੀ

ਤੁਣ ਤੁਣ, ਤਣ ਤਣ, ਕਰ ਹਵਾ ਚਲੇ, ਰੁਣ ਝੁਣ ਜਪ ਜਾਪ ਹੈ ਮਾਹੀ ਦਾ
ਬਨ ਠਣ, ਬਨ ਬਨ, ਤਨਮਨ ਬੋਲੇ, ਕਣ ਕਣ ਪ੍ਰਤਾਪ ਹੈ ਮਾਹੀ ਦਾ

ਸਤਿਜੁਗ ਦਾ ਝੰਡਾ ਝੂਲ ਰਿਹਾ, ਅੱਜ ਦਰ ਤੇਰੇ ਦੀਵਾਰਾਂ ਤੇ
ਰੰਗ ਚੜ੍ਹੇ ਬਸੰਤ ਬਹਾਰਾਂ ਦੇ, ਇਸ ਨਗਰ ਦੀਆਂ ਗੁਲਜ਼ਾਰਾਂ ਤੇ
ਸਤਿਜੁਗ ਵਰਤਾਇਆ ਕਲਜੁੱਗ ਵਿਚ, ਬਖਸ਼ਿਸ਼ ਹੈ ਚੀਨੀ ਵਾਲੇ ਦੀ
ਇਸ ਜੀਵਨ ਨਗਰ ਦੇ ਸਤਿਜੁਗ ਤੋਂ, ਮਿਲਦੀ ਹੈ ਲਿਸ਼ਕ ਉਜਾਲੇ ਦੀ

ਇਸ ਜੀਵਨ ਨਗਰ ਦੇ ਜੀਵਨ ਤੇ, ਤ੍ਰੇਤੇ ਦੇ ਰਾਮ ਦਾ ਸਾਇਆ ਹੈ
ਦੁਆਪਰ ਦੇ ਹਰੀ ਦੀ ਰਹਿਮਤ ਹੈ, ਹਜਰੋਂ ਤੋਂ ਜੀਵਨ ਪਾਇਆ ਹੈ
ਜੱਗ ਜਿੱਤਣ ਨੂੰ ਪ੍ਰਤਾਪ ਗੁਰੂ, ਕੀਤਾ ਇਕ ਅਜਬ ਉਜਾਲਾ ਹੈ
ਜਗਮੀਤ ਗੁਰੂ, ਜਗਜੀਤ ਗੁਰੂ, ਅੱਜ ਜੀਵਨ ਦਾ ਰਖਵਾਲਾ ਹੈ

ਜਨ ਜਨ ਜਦ ਗਲ ਗਲ ਡੁੱਬ ਜਾਵੇ, ਸਤਿਗੁਰੂ ਸਹਾਰਾ ਚਾਹੀਦਾ
ਬਨ ਠਣ, ਬਨ ਬਨ, ਤਨ ਮਨ ਬੋਲੇ; ਕਣ ਕਣ ਪ੍ਰਤਾਪ ਹੈ ਮਾਹੀ ਦਾ

ਕਵੀਆਂ ਨੂੰ ਹਰ ਇਕ ਯੁੱਗ ਅੰਦਰ, ਦਰਬਾਰ ਬੁਲਾਇਆ ਜਾਂਦਾ ਹੈ
ਕਵਿਤਾ ਤੋਂ ਸੁੱਤੀਆਂ ਅਣਖਾਂ ਦਾ, ਬੂਹਾ ਖੜਕਾਇਆ ਜਾਂਦਾ ਹੈ
ਭਰ ਭਰ ਕੇ ਖੁਰਜੀਆਂ ਕਵਿਤਾ ਤੋਂ, ਮੋਹਰਾਂ ਨੂੰ ਲੁਟਾਇਆ ਜਾਂਦਾ ਹੈ
ਕਵੀਆਂ ਦੀ ਖਾਤਰ ਯਮਨਾ ਦਾ, ਖੜਕਾ ਰੁਕਵਾਇਆ ਜਾਂਦਾ ਹੈ

ਤੁਲੀ, ਸਫ਼ਰੀ, ਸੇਵਕ, ਵਹਿਮੀ ਆਪੇ ਰੁਸ਼ਨਾਇਆ ਜਾਂਦਾ ਹੈ
ਆਪੇ ਲਿਖਵਾਇਆ ਜਾਂਦਾ ਹੈ, ਆਪੇ ਸੁਣਵਾਇਆ ਜਾਂਦਾ ਹੈ

ਜਦ ਰਾਮ ਹਰੀ ਦਾ ਜੱਗ ਅੰਦਰ, ਪ੍ਰਤਾਪ ਵਖਾਇਆ ਜਾਂਦਾ ਹੈ
ਜਦ ਰਾਮ ਹਰੀ ਦੇ ਚਾਨਣ ਨੂੰ, ਪ੍ਰਤਾਪ ਬਣਾਇਆ ਜਾਂਦਾ ਹੈ
ਜਦ ਰਾਮ ਹਰੀ ਦੇ ਮਾਰਗ ਨੂੰ, ਸਿਖਰਾਂ ਤੇ ਪੁਚਾਇਆ ਜਾਂਦਾ ਹੈ
ਜੱਗ ਤਾਰਨ ਨੂੰ ਜਗਜੀਤ ਗੁਰੂ, ਅਰਸ਼ਾਂ ਤੋਂ ਬੁਲਾਇਆ ਜਾਂਦਾ ਹੈ

ਛਣ ਛਣ ਕਰ ਹਰ ਮਨ ਅਰਜ਼ ਕਰੇ, ਉਪ ਬਨ ਜਪ ਜਾਪ ਹੈ ਮਾਹੀ ਦਾ
ਬਨ ਠਣ, ਬਨ ਬਨ, ਤਨ ਮਨ ਬੋਲੇ, ਕਣ ਕਣ ਪ੍ਰਤਾਪ ਹੈ ਮਾਹੀ ਦਾ

# ਇਹ ਕੀ ਭੇਦ ਹੈ ?

—ਤਰਲੋਕ ਮਨਸੂਰ

ਮੈਂ ਇਕ ਤਾਲੀਮ-ਯਾਫਤਾ, ਨਵੀਂ ਰੌਸ਼ਨੀ ਨਾਲ ਰੁਸ਼ਨਾਇਆਂ,ਵਿਗਿਆਨਕ ਸੋਚਣੀ ਦਾ ਆਧੁਨਕ ਮਨੁੱਖ ਹਾਂ। ਕਰਿਸ਼ਮਾ, ਕਰਾਮਾਤ, ਦੇਵਨੇਤ, ਅਲੌਕਿਕ ਸ਼ਕਤੀ ਤੇ ਮੌਕਾ-ਮੇਲ ਆਦਿ ਸ਼ਬਦਾਂ ਵਿਚ ਮੇਰੀ ਉੱਕੀ ਆਸਥਾ ਨਹੀਂ ਹੈ। ਪਰ ਮੇਰੀ ਨਿੱਜੀ ਜ਼ਿੰਦਗੀ ਵਿਚ ਕੁਝ ਘਟਨਾਵਾਂ ਅਜੇਹੀਆਂ ਵਾਪਰੀਆਂ ਹਨ ਕਿ ਮੈਂ ਇਹਨਾਂ ਬਾਰੇ ਸੋਚਣ ਲਗਾ ਹੈਰਾਨ ਰਹਿ ਜਾਂਦਾ ਹਾਂ। ਮਨੁੱਖੀ ਮਨ ਆਪਣੇ ਆਪ ਵਿਚ ਕੀ ਕੀ ਭੇਦ, ਕੀ ਕੀ ਸ਼ਕਤੀਆ ਤੇ ਕੀ ਕੀ ਸੰਭਾਵਨਾਵਾਂ ਛੁਪਾਈ ਬੈਠਾ ਹੈ, ਇਸ ਦੀ ਥਾਹ ਪਾਣਾ ਅਸੰਭਵ ਜਿਹਾ ਲਗਦਾ ਹੈ। ਆਪਣੇ ਇਹਨਾਂ ਨਿੱਜੀ ਅਨੁਭਵਾਂ ਦਾ ਬਿਉਰਾ ਦੇ ਕੇ ਮੈਂ ਮਨੋ-ਵਿਗਿਆਨੀਆਂ ਲਈ ਇਕ ਤਰ੍ਹਾਂ ਦੀ ਚੁਣੌਤੀ ਪੇਸ਼ ਕਰ ਰਿਹਾ ਹਾਂ। ਕੋਈ ਉੱਠੇ, ਇਸ ਸਾਰੇ ਵਰਤਾਰੇ ਦਾ ਵਿਸ਼ਲੇਸ਼ਣ ਕਰਕੇ ਮਨੁੱਖੀ ਮਨ ਦੀਆਂ ਇਹਨਾਂ ਕਾਰਗੁਜ਼ਾਰੀਆਂ ਬਾਰੇ ਪਾਠਕਾਂ ਨੂੰ ਕੋਈ ਨਵੀਂ ਤੇ ਨਿੱਗਰ ਜਾਣਕਾਰੀ ਦੇਵੇ।

੧੯੪੩ ਜੂਨ ਮਹੀਨੇ ਮੇਰਾ ਵਿਆਹ ਹੋਇਆ। ਬਾਰਾਤ ਗੁਜ਼ਰਾਤ ਜ਼ਿਲੇ ਦੇ 'ਕੁੰਜਾਹ' ਪਿੰਡ ਵਿਚ ਢੁੱਕੀ ਸੀ। ਮੈਂ ਆਪਣੇ ਪਿਓ ਦਾ ਪਲੇਠੀ ਦਾ ਪੁੱਤਰ ਸਾਂ। ਉਸ ਵੇਲੇ ਦੀਆਂ ਵਿਆਹ ਨਾਲ ਸੰਬੰਧਤ ਸਭ ਰਸਮਾਂ, ਰੀਤਾਂ ਮੇਰੇ ਪਿਓ ਨੇ ਬੜੇ ਚਾਅ ਨਾਲ ਪੂਰੀਆਂ ਕੀਤੀਆਂ ਸਨ। ਪਰ ਫੇਰਿਆਂ ਦੇ ਸਮੇਂ ਕੁੜੀ ਵਾਲਿਆਂ ਕਿਹਾ ਕਿ ਲਾਵਾਂ ਬੈਠ ਕੇ ਹੀ ਪੜ੍ਹੀਆਂ ਜਾਣਗੀਆਂ। ਗੁਰੂ ਗ੍ਰੰਥ ਸਾਹਿਬ ਦੁਆਲੇ ਘੁੰਮ ਕੇ ਲਾਂਵਾਂ ਲੈਣੀਆਂ ਸਾਡਾ ਰਿਵਾਜ ਨਹੀਂ। ਮੇਰੇ ਪਿਓ ਨੇ ਤੇ ਜੰਞੇ ਗਏ ਹੋਰ ਸਿਆਣੇ ਬੰਦਿਆਂ ਨੇ ਬਥੇਰੀਆਂ ਦਲੀਲਾਂ ਦਿੱਤੀਆਂ, ਪਰ ਕੁੜੀ ਵਾਲੇ ਇਕ ਨਹੀਂ ਮੰਨੇ। ਅਖੀਰ ਉਹਨਾਂ ਦੀ ਜਿੱਤ ਹੋਈ।

ਸਾਰੇ ਵਿਆਹ-ਕਾਰਜ ਵਿਚ ਲਾੜੇ ਲਈ ਇਹੁ ਇਕ ਰਸਮ ਹੀ ਤਾਂ ਸੱਭ ਤੋਂ ਵੱਧ ਖੁਸ਼ੀ ਦੇਣ ਵਾਲੀ ਹੋਂਦੀ ਹੈ। ਭਰੇ ਦਰਬਾਰ ਦੀ ਹਾਜ਼ਰੀ ਵਿਚ ਮੁੰਡੇ ਦਾ ਅਗੇ ਅਗੇ ਟੁਰਨਾ ਤੇ ਉਸਦਾ ਲੱੜ ਫੜਕੇ ਮਗਰੇ ਮਗਰ ਫੇਰੇ ਲੈ ਰਹੀ ਅਰਧਅੰਗਨੀ ਦਾ ਨਵੇਂ ਜੀਵਨ ਵਿਚ ਪਰਵੇਸ਼ ਕਰਨਾ।

ਇਸ ਖੁਸ਼ੀ ਤੋਂ ਵਿਰਵਿਆਂ ਰਹਿ ਜਾਣਾ ਕਿੰਨੇ ਹੀ ਸਾਲ ਕੰਡੇ ਵਾਂਗ ਮੇਰੇ ਅੰਦਰ ਰੜਕਦਾ ਰਿਹਾ। ਇਕ ਹਸਰਤ ਮੈਨੂੰ ਤੜਪਾਂਦੀ ਰਹੀ—"ਕਿਆ ਫੇਰੇ ਹੋਣੇ ਸਨ। ਮੈਂ ਇਕ ਹੀਰੋ ਵਾਂਗ ਅਗੇ ਅਗੇ ਟੁਰਨਾ ਸੀ। ਅੱਛਾ ਇਹ ਅਰਮਾਨ ਦਿਲ ਵਿਚ ਹੀ ਰਹਿ ਗਿਆ। ਵਿਆਹ ਜ਼ਿੰਦਗੀ ਵਿਚ ਵਾਰ ਵਾਰ ਥੋੜਾ ਹੁੰਦਾ ਹੈ। ਆਦਿ।"

੧੯੪੭ ਆਇਆ। ਅਪ੍ਰੈਲ ਮਹੀਨੇ ਕੁਝ ਦਿਨ ਬੀਮਾਰ ਰਹਿ ਕੇ ਮੇਰੀ ਪਤਨੀ ਪਰਲੋਕ ਸਧਾਰ ਗਈ। ਦੇਸ਼ ਦੀ ਵੰਡ ਹੋਈ। ਫਿਰਕੂ ਫਸਾਦਾਂ ਦੀ ਹਨੇਰੀ ਝੁੱਲੀ। ਮੈਂ ਉਹਨਾਂ ਦਿਨਾਂ ਵਿਚ ਫੌਜ ਵਿਚ ਹਵਾਲਦਾਰ ਸਾਂ ਤੇ ਮਹੂ ਦੀ ਛਾਉਣੀ ਰਹਿ ਰਿਹਾ ਸਾਂ। ਮੇਰਾ ਜ਼ਿਲਾ ਸਿਆਲਕੋਟ ਸੀ, ਜੋ ਪਾਕਿਸਤਾਨ ਵਿਚ ਆ ਗਿਆ ਸੀ। ਆਪਣੇ ਪਿੰਡਾਂ ਦੇ ਉਜਾੜੇ ਦੀਆਂ ਖਬਰਾਂ ਰੇਡੀਓ ਉਤੇ ਸੁਣ ਚੁਕਾ ਸਾਂ ਤੇ ਦਿਨ ਬੜੀ ਚਿੰਤਾ ਵਿਚ ਗੁਜ਼ਾਰ ਰਿਹਾ ਸਾਂ, ਕਿ ਇਕ ਦਿਨ ਪਿਤਾ ਜੀ ਦਾ ਲਿਖਿਆ ਖੱਤ ਮਿਲਿਆ; ਘਰ ਦੇ ਸਾਰੇ ਜੀਅ ਸਹੀ ਸਲਾਮਤ ਏਧਰ ਪੁੱਜ ਗਏ ਸਨ। ਮੇਰੀ ਮੰਗਣੀ ਹੋ ਗਈ ਸੀ ਤੇ ਮੈਨੂੰ ਛੁੱਟੀ ਆ ਕੇ ਵਿਆਹ ਕਰਵਾ ਲੈਣ ਬਾਰੇ ਹਦਾਇਤ ਕੀਤੀ ਗਈ ਸੀ। ਇਹ ਵੀ ਲਿਖਿਆ ਸੀ ਕਿ ਮੇਰਾ ਸਾਲਾ ਪੁਲਸ ਵਿਚ ਭਰਤੀ ਹੋ ਗਿਆ ਹੈ। ਮੈਂ ਘਰ ਪੁੱਜਣ ਤੋਂ ਪਹਿਲਾਂ ਲੁਧਿਆਣੇ ਪੁਲਸ ਲਾਈਨ ਵਿਚ ਉਸਨੂੰ ਮਿਲ ਕੇ ਵਿਆਹ ਦੀ ਤਾਰੀਖ ਪੱਕੀ ਕਰ ਆਵਾਂ।

ਮੈਨੂੰ ਮੁਸ਼ਕਲ ਨਾਲ ਇਕ ਹਫਤੇ ਦੀ ਛੁੱਟੀ ਮਿਲੀ। ਮੈਂ ਲੁਧਿਆਣੇ ਪੁੱਜਾ। ਵਿਆਹ ਅਗਲੇ ਦਿਨ ਦਾ ਰੱਖ ਕੇ ਦਿੱਤੇ ਪਤੇ ਤੇ ਮਲੇਰਕੋਟਲੇ ਦੇ ਕੋਲ ਕਸਬੇ ਪਿੰਡ ਪਹੁੰਚ ਗਿਆ। ਉਥੇ ਜਾ ਕੇ ਪਤਾ ਲੱਗਾ ਕਿ ਇਹ ਤਾਂ ਮੇਰੇ ਘਰ ਵਾਲਿਆਂ ਦਾ ਆਰਜ਼ੀ ਜਿਹਾ ਟਿਕਾਓ ਸੀ, ਉਹਨਾਂ ਨੂੰ ਅਲਾਟਮੈਂਟ ਕਿਸੇ ਹੋਰ ਪਿੰਡ ਹੋ ਗਈ ਹੈ।

ਪੱਕਾ ਥਉ-ਟਿਕਾਣਾ ਨਾ ਹੋਣ ਕਾਰਨ ਹੁਣ ਉਹਨਾਂ ਦੀ ਭਾਲ ਕਰਨੀ ਐਵੇਂ ਵਕਤ ਗੁਆਣ ਵਾਲੀ ਗੱਲ ਸੀ। ਮੈਂ ਅਗਲੀ ਸਵੇਰ ਲੁਧਿਆਣੇ ਪੁੱਜਾ। ਆਪਣੇ ਸਾਲਾ ਸਾਹਿਬ ਨੂੰ ਛੁੱਟੀ ਦੁਆਈ ਤੇ ਉਹਨਾਂ ਦੇ ਪਿੰਡ 'ਅਮਲੋਹ' ਤੋਂ ਕੋਈ ਪੰਜ ਛੇ ਕਿਲੋਮੀਟਰ ਦੂਰ 'ਕੁੰਜਹਾਰੀ' ਪੁੱਜ ਗਏ।

ਪਿੰਡ ਵਿਚ ਕੋਈ ਗੁਰਦੁਆਰਾ ਨਹੀਂ ਸੀ। ਮੁਸਲਮਾਨਾਂ ਦੀ ਛੱਡੀ ਮਸਜਦ ਖਾਲੀ ਪਈ ਸੀ। ਉਸਨੂੰ ਧੋਤਾ ਗਿਆ। ਨਾਲ ਦੇ ਪਿੰਡੋਂ ਗੁਰੂ ਗ੍ਰੰਥ ਸਾਹਿਬ ਲਿਆ ਕੇ ਪ੍ਰਕਾਸ਼ ਕੀਤਾ ਗਿਆ। ਮੈਨੂੰ ਮਹਾਰਾਜ ਦੇ ਹਜ਼ੂਰ ਬਿਠਾਇਆ ਗਿਆ। ਕੁੜੀ ਨੂੰ ਲਿਆਂਦਾ ਗਿਆ। ਇਕ ਸੱਜਨ ਲਾਵਾਂ ਪੜ੍ਹਦਾ ਗਿਆ ਤੇ ਅਸੀਂ ਮਹਾਰਾਜ ਦੀ ਪਰਿਕਰਮਾ ਕਰਦਿਆਂ ਹੋਇਆਂ ਚਾਰ ਫੇਰੇ ਪੂਰੇ ਕੀਤੇ। ਬੱਸ ਸਿਰਫ ਚਾਰ ਫੇਰੇ, ਜੋ ਪਹਿਲੇ ਵਿਆਹ ਵੇਲੇ ਰਹਿ ਗਏ ਸਨ। ਤੇ ਇਹ ਵਿਆਹ ਸੰਪੰਨ ਹੋ ਗਿਆ।

ਛੋਟਾ ਹੁੰਦਾ ਮੈਂ ਜੰਮੂ ਸ਼ਹਿਰ ਪੜ੍ਹਦਾ ਸਾਂ। ਜਿਸ ਗਲੀ ਵਿਚੋਂ ਲੰਘ ਕੇ ਸਕੂਲ ਜਾਂਦਾ ਹੁੰਦਾ ਸਾਂ, ਉਥੇ ਇਕ ਘਰ ਦੀ ਡਿਉੜ੍ਹੀ ਵਿਚ ਪਿੰਜਰੇ ਪਿਆ ਇਕ ਤੋਤਾ ਟੰਗਿਆ

ਹੁੰਦਾ ਸੀ। ਮੈਂ ਉਸਨੂੰ ਪੁੱਛਦਾ ਹੁੰਦਾਂ ਸਾਂ—"ਗੰਗਾ ਰਾਮਾ ਚੂਰੀ ਖਾਣੀ ਆਂ ?" ਉਹ ਕਿਹਾ ਕਰਦਾ ਸੀ—"ਖਾਣੀ ਏਂ।"

ਪਰ ਕਿਸੇ ਗੰਗਾ ਰਾਮ ਨੂੰ ਚੂਰੀ ਖਵਾਣ ਦਾ ਮੈਨੂੰ ਕਦੇ ਮੌਕਾ ਨਾ ਮਿਲਿਆ। ਘਰ ਵਿਚ ਮੈਂ ਕਈ ਵਾਰ ਤੋਤਾ ਪਾਲਣ ਦਾ ਜ਼ਿਕਰ ਛੇੜਿਆ, ਪਰ ਪਿਤਾ ਜੀ ਹਰ ਵਾਰ ਡਾਂਟ ਕੇ ਬਿਠਾ ਦੇਂਦੇ ਰਹੇ।

ਜ਼ਿੰਦਗੀ ਦੇ ਅਨੇਕ ਵਰ੍ਹੇ ਬਾਲ-ਮਨ ਦੀ ਇਸ ਰੀਝ ਦੇ ਅਧੂਰਾ ਰਹਿ ਜਾਣ ਉਤੇ ਮੈਂ ਝੂਰਿਆ ਤੇ ਉਹ ਤੋਤਾ ਮੇਰੇ ਸੁਫਨਿਆਂ ਵਿਚ ਆਉਂਦਾ ਰਿਹਾ।

ਲੰਮੀ ਉਮਰ ਤੇ ਫੌਜ ਦੀ ਤੇਤੀ ਵਰ੍ਹਿਆਂ ਦੀ ਨੌਕਰੀ ਗੁਜ਼ਾਰ ਕੇ ਅਖੀਰ ਮੈਂ ੧੯੭੩ ਵਿਚ ਯੂ.ਪੀ. ਵਿਚ ਹਲਦੁਆਨੀ ਨਾਂਅ ਦੇ ਸ਼ਹਿਰ ਨੇੜੇ ਆਪਣੇ ਫਾਰਮ ਵਿਚ ਆਣ ਡੇਰੇ ਲਾਏ। ਫਾਰਮ ਦੇ ਨਾਲ ਲਗਦਾ ਜੰਗਲ ਤੋਤਿਆਂ ਦਾ ਇਕ ਤਰ੍ਹਾਂ ਨਾਲ 'ਘੁੱਘ ਵਸਦਾ ਸ਼ਹਿਰ' ਹੈ। ਡਾਰਾਂ ਦੀਆ ਡਾਰਾਂ ਤੋਤੇ ਪਾਲਾਂ ਬੰਨ੍ਹ ਬੰਨ੍ਹ ਆਉਂਦੇ ਹਨ, ਤੇ ਮੇਰੇ ਹਾਲ ਦੁਹਾਈ ਪਾਂਦਿਆਂ ਅਤੇ ਗੁਲੇਲਾਂ ਘੁਮਾਟੀਆਂ, ਘੁਮਾਂਦਿਆਂ ਵੀ ਅੱਧੀ ਕੁ ਫਸਲ ਚੂਰੀ ਸਮਝ ਕੇ ਚੱਟ ਕਰ ਜਾਂਦੇ ਹਨ।

ਉਦੋਂ ਅਜੇ ਜ਼ਮੀਨ ਯੂ.ਪੀ. ਵਿਚ ਨਹੀਂ ਸੀ ਖਰੀਦੀ, ਜਦੋਂ ਨੌਕਰੀ ਦੌਰਾਨ ਜਿੰਮ ਕਾਰਬਣ ਦੀਆਂ ਲਿਖੀਆਂ ਕੁਝ ਪੁਸਤਕਾਂ ਪੜ੍ਹਨ ਨੂੰ ਮਿਲੀਆਂ—ਮਾਈ ਇੰਡੀਆ, ਮੈਨ ਈਟਰਜ਼ ਆਫ ਕੁਮਾਊਂ ਤੇ ਜੰਗਲ ਟੇਲਜ਼ ਆਦਿ। ਇਹਨਾਂ ਪੁਸਤਕਾਂ ਦੇ ਜਾਦੂ ਨੇ ਮੈਨੂੰ ਪੂਰਨ ਰੂਪ ਵਿਚ ਆਪਣੇ ਵੱਸ ਕਰ ਲਿਆ ਮੇਰੇ ਮਨ 'ਚ ਖਾਹਸ਼ ਕਰਵਟਾਂ ਲੈਣ ਲਗੀ ਕਿ ਇਹਨਾਂ ਪੁਸਤਕਾਂ ਵਿਚ ਬਿਆਨੇ ਨਾਵਾਂ ਥਾਵਾਂ ਨੂੰ ਆਪ ਜਾ ਕੇ ਵੇਖਾਂ। ਇਕ ਬੱਚਗਾਨਾ ਜਿਹੀ ਸੱਧਰ। ਭਲਾ ਇਹ ਕਿਵੇਂ ਹੋ ਸਕਦਾ ਸੀ ?

ਪਰ ਇਹ ਹੋਇਆ। ੧੯੬੧ ਵਿਚ ਮੈਂ ਅਜੇ ਨੌਕਰੀ ਉਤੇ ਹੀ ਸਾਂ ਕਿ ਭਰਾ ਦਾ ਖੱਤ ਗਿਆ—ਯੂ.ਪੀ. ਵਿਚ ਜ਼ਮੀਨ ਖਰੀਦ ਲਈ ਹੈ। ਜ਼ਿਲਾ ਨੈਨੀਤਾਲ ਵਿਚ।

ਤੇ ਹੁਣ ਮੈਂ ਨਿੱਤ ਉਹਨਾਂ ਥਾਵਾਂ ਉਤੇ ਵਿਚਰਦਾ ਜਿਥੋਂ ਦੇ ਕਦੇ ਸੁਪਨੇ ਲਏ ਸਨ। ਜਿੰਮ ਕਾਰਬਟ ਦਾ ਘਰ 'ਕਾਲਾ ਡੂੰਘੀ' ਜਿਸ ਦੇ ਧੁਰੇ ਦੁਆਲੇ ਇਹ ਸਾਰੀਆਂ ਕਹਾਣੀਆਂ ਘੁੰਮਦੀਆਂ ਹਨ ਮੈਥੋਂ ਕੇਵਲ ਨੌਂ ਕਿਲੋਮੀਟਰ ਤੇ ਹੈ।

ਮੈਂ ਪੰਜਵੀਂ ਵਿਚ ਪੜ੍ਹਦਾ ਸਾਂ। ਮੇਰੀਆਂ ਛੁੱਟੀਆਂ ਵਿਚ ਪਿਤਾ ਜੀ ਨੇ ਅੰਮ੍ਰਿਤਸਰ ਦਰਬਾਰ ਸਾਹਿਬ ਦੇ ਦਰਸ਼ਨਾਂ ਦਾ ਪ੍ਰੋਗਰਾਮ ਬਣਾਇਆ। ਅਸੀਂ ਸਿਆਲਕੋਟ ਤੋਂ ਗੱਡੀ ਚੜ੍ਹੇ। ਇਹ ਗੱਡੀ ਪਸਰੂਰ, ਨਾਰੋਵਾਲ ਤੇ ਡੇਰਾ ਬਾਬਾ ਨਾਨਕ ਹੁੰਦੀ ਹੋਈ ਰੱਤੜ ਛੱਤੜ ਨਾਂ ਦੇ ਇਕ ਸਟੇਸ਼ਨ ਤੇ ਰੁਕੀ। ਇਸ ਨਾਂਅ ਦਾ ਪਿੰਡ ਸਟੇਸ਼ਨ ਤੋਂ ਕੋਈ ਦੋ ਕਿਲੋਮੀਟਰ ਹਟਾਵਾਂ ਸੀ। ਇਸ ਪਿੰਡ ਦੇ ਵਿਚਕਾਰ ਇਕ ਉੱਚਾ ਬੁਰਜ ਖੜਾ ਸੀ (ਅੱਜ ਵੀ ਹੈ) ਇਸ ਦੀ ਉਚਾਈ ਮੇਰੇ ਮਨ ਨੂੰ ਛੂਹ ਗਈ। ਬੜਾ ਹੀ ਜੀਅ ਕੀਤਾ, ਕਿ ਇਸ ਉੱਚੇ ਮੁਨਾਰੇ ਉੱਤੇ ਚੜ੍ਹਕੇ ਵੇਖਾਂ ਕਿ ਉਥੋਂ ਦੁਨੀਆ ਕਿਹੁ ਜਹੀ ਦਿੱਸਦੀ ਹੈ। ਗੱਡੀ ਚੀਕ ਮਾਰ ਕੇ ਅਗਾਂਹ ਟੁਰ ਪਈ ਤੇ ਮੇਰੀ ਇਹ ਲਾਲਸਾ ਉਸ ਘੜੀ ਗੱਡੀ ਦੇ ਪਹੀਆਂ ਹੇਠ ਲਤਾੜੀ ਗਈ।

ਇਹ ਮਨਾਰਾ ਕਈ ਵਾਰ ਮੇਰੀਆਂ ਯਾਦਾਂ ਵਿਚ ਉਭਰਿਆ।

ਠੀਕ ਅਠਾਰਾਂ ਸਾਲਾਂ ਬਾਦ ਪਾਕਿਸਤਾਨ ਬਣਿਆ। ਡੇਰਾ ਬਾਬਾ ਨਾਨਕ ਦਾ ਪੁਲ ਪਾਰ ਕਰਕੇ ਸਾਡਾ ਸਾਰਾ ਪਿੰਡ ਏਸ ਰੱਤੜ ਛੱਤੜ ਆਣਾ ਬੈਠਾ। ਸਾਨੂੰ ਉਥੇ ਜ਼ਮੀਨ ਅਲਾਟ ਹੋਈ ਤੇ ਮੈਂ ਇਸ ਬੁਰਜ ਉੱਤੇ ਚੜ੍ਹਨ ਦੀ ਆਪਣੀ ਰੀਝ ਪੂਰੀ ਕੀਤੀ।

੧੯੪੦ ਵਿਚ ਮੈਂ ਫੌਜ ਵਿਚ ਭਰਤੀ ਹੋਣ ਦਾ ਫੈਸਲਾ ਕਰ ਲਿਆ। ਇਕ ਦਰਖਾਸਤ ਮੇਰੇ ਪਿਓ ਨੇ ਸਿਗਨਲ ਕੋਰ ਦੇ ਹੈੱਡ ਕੁਆਰਟਰ ਨੂੰ ਮੇਰੀ ਭਰਤੀ ਲਈ ਬੇਨਤੀ ਵਜੋਂ ਘੱਲ ਦਿੱਤੀ। ਕਈ ਮਹੀਨੇ ਲੰਘ ਗਏ। ਇਸ ਦਾ ਕੋਈ ਉੱਤਰ ਨਹੀਂ ਸੀ ਆਇਆ। ਮੈਂ ਸਿੱਧਾ ਸਿਆਲਕੋਟ ਸ਼ਹਿਰ ਪੁੱਜਾ, ਭਰਤੀ-ਅਫਸਰ ਦੇ ਪੇਸ਼ ਹੋਇਆ, ਤੇ ਭਰਤੀ ਹੋ ਗਿਆ। ਅੰਗਰੇਜ਼ ਭਰਤੀ ਅਫਸਰ ਨੇ ਮੈਥੋਂ ਪੁਛਿਆ—"ਕਿਸ ਬਰਾਂਚ ਵਿਚ ਜਾਣਾ ਚਾਹੁੰਦਾ ਹੈਂ ?"

ਮੈਨੂੰ ਗੱਡੀ ਚਲਾਉਣ ਦਾ ਬੜਾ ਸ਼ੌਕ ਸੀ ਤੇ ਟਰੱਕ ਡਰਾਈਵਰ ਬਣਨਾ ਚਾਂਹਦਾ ਸਾਂ। ਮੈਂ ਉਸਨੂੰ ਆਪਣੀ ਰੀਝ ਦੱਸੀ। ਉਸ ਮੈਨੂੰ ਚੱਕ-ਲਾਲੇ ਜਾ ਕੇ ਸਪਲਾਈ ਕੋਰ ਵਿਚ ਰੀਪੋਰਟ ਕਰਨ ਦੇ ਕਾਗਜ਼ ਫੜਾ ਦਿੱਤੇ। ਉਚੱਰਾਂ ਨੂੰ ਮੇਰਾ ਪਿਓ ਵੀ ਭਰਤੀ ਦਫਤਰ ਪੁੱਜ ਗਿਆ। ਉਹਦੇ ਹੱਥ ਵਿਚ ਸਿਗਨਲ ਕੋਰ ਹੈੱਡ ਕੁਆਰਟਰ ਤੋਂ ਆਇਆ ਮੇਰੀ ਅਰਜ਼ੀ ਦਾ ਜੁਆਬ ਸੀ। ਉਹਨਾਂ ਮੈਨੂੰ ਸੱਦ ਲਿਆ ਸੀ। ਪਿਓ ਨੇ ਸਪਲਾਈ ਕੋਰ ਚੋਂ ਮੇਰਾ ਨਾਂਅ ਕਟਾ ਕੇ ਸਿਗਨਲ ਕੋਰ ਨੂੰ ਤੋਰ ਦਿੱਤਾ। ਮਨ ਵਿਚ ਇਕ ਕੱਸਕ, ਮੋਟਰ ਚਲਾਣੀ ਸਿਖ ਲੈਣ ਦੀ ਲਾਲਸਾ ਦਾ ਕਤਲ। ਬੜਾ ਚਿਰ ਪਛਤਾਵਾ ਰਿਹਾ—ਕਦੇ ਪਿਓ ਉਧਰੋਂ ਮੇਰਾ ਨਾਵਾਂ ਨਾ ਕਟਵਾਂਦਾ ਤਾਂ ਕਿਆ ਗੱਡੀ ਚਲਾਣੀਂ ਸਿਖ ਲੈਣੀ ਸੀ। ਪਰ ਵਕਤ ਹਥੋਂ ਲੰਘ ਚੁੱਕਾ ਸੀ।

ਤੇ ਇਹ ਵਕਤ ਆਇਆ ੧੯੫੮ ਵਿਚ ਜਾ ਕੇ।

ਮੈਂ ਸੂਬੇਦਾਰ ਸਾਂ। ਮੈਨੂੰ ਇਕ ਕੋਰਸ ਉਤੇ ਘਲਿਆ ਗਿਆ, ਜਿਸ ਵਿਚ ਗੱਡੀ ਚਲਾਣੀ ਤੇ ਉਸਦਾ ਰੱਖ-ਰਖਾਓ ਸਿਖਾਏ ਜਾਂਦੇ ਹਨ। ਕੋਰਸ ਦਾ ਨਤੀਜਾ ਮੇਰਾ ਏਡਾ ਸ਼ਾਨਦਾਰ ਕਿ ਮੈਂ ਜਿਸ ਯੂਨਿਟ ਵਿਚ ਵੀ ਜਾਵਾਂ ਐਮ.ਟੀ.ਓ. (ਮਕੈਨੀਕਲ ਟ੍ਰਾਂਸਪੋਰਟ ਅਫ਼ਸਰ) ਲਗਾ ਦਿਤਾ ਜਾਣਾ! ਹਰ ਵੇਲੇ ਇਕ ਜੀਪ ਮੇਰੇ ਹੇਠ ਤੇ ਡੇਢ ਦੋ ਸੋ ਗੱਡੀਆਂ ਮੇਰੀ ਸੰਭਾਲ ਵਿਚ।

ਇਹ ਏਡਾ ਜ਼ਿੰਮੇਵਾਰੀ ਦਾ, ਥਕਾਅ ਅਕਾਅ ਦੇਣ ਵਾਲਾ ਤੇ ਢੀਠਤਾਈ ਦਾ ਕੰਮ ਸੀ ਕਿ ਤੌਬਾ ਭਲੀ। ਅਖੀਰ ਸੂਬੇਦਾਰ ਮੇਜਰ ਬਣੇ ਤੇ ਹੀ ਮੇਰੀ ਇਸ ਕੰਮ ਤੋਂ ਜਾਨ ਛੁੱਟੀ।

ਇਹ ਘਟਨਾ ਬਿਲਕੁਲ ਹੀ ਚਕਰਾ ਦੇਣ ਵਾਲੀ ਹੈ। ਸਿਆਲਕੋਟ ਜ਼ਿਲੇ ਵਿਚਲਾ ਸਾਡਾ ਪਿੰਡ ਡਸਕੇ ਤੋਂ ਸਿਆਲਕੋਟ ਜਾਣ ਵਾਲੀ ਸੜਕ ਦੇ ਨਾਲ ਲਗਦਾ ਸੀ। ਸਾਡੀ ਜ਼ਮੀਨ ਦੇ ਇਕ ਪਾਸੇ ਇਹ ਵੱਡੀ ਸੜਕ ਸੀ ਤੇ ਦੂਜੀ ਬਾਹੀ ਲਿੰਕ ਰੋਡ ਸੀ ਜੋ ਵੱਡੀ ਸੜਕ ਤੋਂ ਪਿੰਡ ਨੂੰ ਗਈ ਸੀ।

ਪਾਕਿਸਤਾਨ ਨੂੰ ਬਣਿਆਂ ਚੁਤਾਲੀ ਸਾਲ ਬੀਤ ਗਏ ਹਨ ਏਨ੍ਹਾਂ ਵਰ੍ਹਿਆਂ ਵਿਚ ਪਿਛਲਾ ਪਿੰਡ ਬਹੁਤ ਵਾਰ ਤੇ ਬੜੀ ਸ਼ਿੱਦਤ ਨਾਲ ਯਾਦ ਆਉਂਦਾ ਰਿਹਾ ਹੈ। ਇਕ ਉਮੰਗ ਬਾਰ ਬਾਰ ਮਨ ਵਿਚ ਉੱਠਦੀ ਰਹੀ ਹੈ ਕਿ ਜੇ ਪਾਕਿਸਤਾਨ ਨਾ ਬਣਦਾ ਤਾਂ ਪੈਨਸ਼ਨ ਜਾ ਕੇ ਮੈਂ ਪਿੰਡੋਂ ਬਾਹਰ ਆਪਣੇ ਖੂਹ ਉਤੇ ਨਵੇਂ ਰੰਗ ਢੰਗ ਦਾ ਮਕਾਨ ਬਨਾਣਾ ਸੀ। ਉਹ ਖੇਤ ਜੋ ਨੁੱਕਰ ਵਿਚ ਹੈ, ਤੇ ਜਿਸਦੇ ਦੁਹੀਂ ਪਾਸੀਂ ਸੜਕ ਲਗਦੀ ਹੈ ਉਸ ਵਿਚ ਮੈਂ ਆੜੂਆਂ ਦਾ ਬਾਗ ਲਾਣਾ ਸੀ। (ਆੜੂ ਮੇਰਾ ਮਨ ਭਾਉਂਦਾ ਫਲ ਹੈ, ਤੇ ਸਿਆਲਕੋਟ ਦੀ ਮਿੱਟੀ ਇਸਨੂੰ ਬਹੁਤ ਮੰਨਦੀ ਹੈ।)

ਇਹ ਬਾਗ ਲਾਣ ਦਾ ਸੁਪਨਾ ਮੈਨੂੰ ਪਰਤ ਪਰਤ ਬੇਚੈਨ ਕਰਦਾ ਰਿਹਾ ਹੈ। ਮੈਂ ਆਪਣੀ ਇਸ ਬੇ-ਵੱਸੀ ਉਤੇ ਬੜੀ ਵਾਰ ਹੰਝੂ ਵਹਾਏ ਹਨ, ਤੇ ਵੰਡ ਦੇ ਮਸਲੇ ਨੂੰ ਲੈਕੇ ਉਸ ਵਕਤ ਦੇ ਰਾਜ-ਨੇਤਾਵਾਂ ਨੂੰ ਕੋਸਦਾ ਰਿਹਾ ਹਾਂ।

੧੯੮੮ ਵਿਚ ਮੈਂ ਗੁਰਦੁਆਰਿਆਂ ਦੀ ਯਾਤਰਾ ਨੂੰ ਗਏ ਜਥੇ ਨਾਲ ਪਾਕਿਸਤਾਨ ਪੁੱਜ ਗਿਆ। ਜਨਰਲ ਜ਼ਿਆ-ਉਲ-ਹੱਕ ਨੂੰ ਮਿਲਣ ਗਏ ਵਫਦ ਦਾ ਮੈਂਬਰ ਸਾਂ। ਉਹ ਚੰਗੇ ਰੌਂਅ ਵਿਚ ਸੀ। ਮੈਂ ਆਪਣਾ ਪਿੰਡ ਵੇਖਣ ਦੀ ਰੀਝ ਉਸਨੂੰ ਦੱਸੀ। ਉਸ ਇਜਾਜ਼ਤ ਦੇ ਦਿੱਤੀ।

ਲਾਹੌਰ ਤੋਂ ਸਿਆਲਕੋਟ ਜਾਂਦੀ ਬੱਸ ਫੜ ਲਈ!

"ਚੱਲੋ ਬਈ ਆਲੋਮਹਾਰ" ਕਹਿ ਕੇ ਕੰਡਕਟਰ ਨੇ ਜਦ ਵਿਸਲ ਦੇਂਦਿਆਂ ਬੱਸ ਖੜੀ ਕਰ ਦਿੱਤੀ, ਤਾਂ ਮੈਂ ਉਦਰੇਵੇਂ ਭਰੀ ਹਿੱਕ ਲੈ ਕੇ ਬੱਸ ਤੋਂ ਥੱਲੇ ਉਤਰ ਆਇਆ।

# ਦੋ ਗ਼ਜ਼ਲਾਂ

—ਹਰਭਜਨ ਸਿੰਘ ਮਾਂਗਟ—

ਨਾ ਬੱਦਲ ਨਾ ਸਾਵਣ ਕਿਧਰੇ, ਫਿਰ ਵੀ ਬਰਸੇ ਪਾਣੀ
ਦਿਲ ਮੇਰੇ ਦਾ ਜਜ਼ਬਾ ਕਿਉਂ ਹੈ ਵਹਿੰਦਾ ਅੱਖਾਂ ਥਾਣੀ?

ਅਰਥ ਮੁਹੱਬਤ ਦਾ ਨਾ ਜਾਣਾ, ਪਰ ਮੈਂ ਏਨਾ ਜਾਣਾਂ,
ਐਪਰ ਪਾਕਿ-ਪਵਿੱਤਰ ਹੁੰਦੀ, ਹੈ ਬਿਰਹਾ ਦੀ ਬਾਣੀ।

ਤੁਰ ਤੁਰਕੇ ਹੈ ਥੱਕਿਆ ਪਾਂਧੀ, ਗਾਹੇ ਜੰਗਲ, ਬੇਲੇ,
ਦੱਸੋ ਕਿਹੜੀ ਥਾਂ ਹੈ ਜਿਸਦੀ, ਆਪਾਂ ਖਾਕ ਨਾ ਛਾਣੀ।

ਧਰਤੀ ਸਾਗਰ ਅੰਬਰ ਭਾਵੇਂ, ਮਿੱਤਰ ਮੇਰੇ ਲਗਦੇ,
ਦਿਲ ਮੇਰੇ ਦੀ ਵੇਦਨ ਐਪਰ, ਇਕ ਨੇ ਵੀ ਨਾ ਜਾਣੀ।

ਜੀਵਨ ਦੇ ਵਿਚ ਤੇਰੇ ਬਾਝੋਂ ਕਿਹੜਾ ਰੰਗ ਭਰੇਗਾ?
'ਮਾਂਗਟ' ਕਿਧਰ 'ਸੌਖਾ' ਲੱਭਦੈ, ਰੂਹ ਨੂੰ ਰੂਹ ਦਾ ਹਾਣੀ।

੨

ਜ਼ਿੰਦਗੀ ਚੋਂ ਰੰਗ ਸਭ ਜਾਂਦੇ ਰਹੇ,
ਦੇਖ ਆਪਾਂ ਫੇਰ ਵੀ ਗਾਂਦੇ ਰਹੇ!

ਮੌਤ ਨੇ ਹਰ ਵਾਰ ਸਾਨੂੰ ਸੱਦਿਆ,
ਬਾਤ ਜੀਵਨ ਦੀ ਅਸੀਂ ਪਾਂਦੇ ਰਹੇ!

ਅੱਥਰੂ ਅੱਖਾਂ 'ਚ ਭਾਵੇਂ ਤੈਰਦੇ,
ਪਰ ਅਸੀਂ ਫਿਰ ਵੀ ਹਾਂ ਮੁਸਕਾਂਦੇ ਰਹੇ!

ਬਣਕੇ ਸੂਰਜ ਵੰਡਿਆ ਹੈ ਚਾਨਣਾ,
ਜ਼ੁਲਫ ਵਾਲੇ ਰਾਤ ਜੇ ਪਾਂਦੇ ਰਹੇ!

ਗ਼ਮ 'ਚ ਡੁੱਬਣਾ 'ਮਾਂਗਟਾ' ਨਈਂ ਆਸ਼ਕੀ,
ਮੌਤ ਤੋਂ ਆਸ਼ਕ ਨਾ ਘਬਰਾਂਦੇ ਰਹੇ!

—ਬੇਗੋਵਾਲ (ਲੁਧਿਆਣਾ)

---

ਸਾਹਮਣੇ ਉਹ ਖੇਤ ਸੀ ਜਿਸ ਵਿਚ ਮੈਂ ਬਾਗ ਲਾਣ ਦੇ ਸੁਪਨੇ ਪਾਲਦਾ ਰਿਹਾ ਸਾਂ।

ਤੇ ਹੈਰਾਨੀਆਂ ਦੀ ਹੈਰਾਨੀ— ਉਥੇ ਸੱਚ ਮੁੱਚ ਹੀ ਆੜੂਆਂ ਦਾ ਬਾਗ ਲੱਗਾ ਹੋਇਆ ਸੀ।

ਮੈਂ ਆਪਣੀ ਆਤਮਾ ਨੂੰ ਹਾਜ਼ਰ ਨਾਜ਼ਰ ਜਾਣ ਕੇ ਇਹ ਪੁਸ਼ਟੀ ਕਰਦਾ ਹਾਂ ਕਿ ਉਪਰ ਜੋ ਕੁਝ ਵੀ ਮੈਂ ਲਿਖਿਆ ਹੈ। ਤੇ ਸੱਚ ਤੋਂ ਸਿਵਾ ਹੋਰ ਕੁਝ ਨਹੀਂ ਲਿਖਿਆ।

ਪਿੰਡ ਤੇ ਡਾਕਘਰ—ਹਰੀਪੁਰ ਨਾਇਕ
ਜ਼ਿਲਾ ਨੈਨੀਤਾਲ ਯੂ.ਪੀ.

# ਸ਼ਿੰਨੀ ਵਿਲਸਨ

—ਜਸਪਾਲ ਸ਼ੇਤਰਾ

ਹਾਲ ਹੀ ਦੌਰਾਨ ਬੰਕਾਕ ਵਿਚ ਹੋਈ ਟਰੈਕ ਐਂਡ ਫੀਲਡ ਅਥਲੈਟਿਕਸ ਮੀਟ ਵਿਚ ਸ਼ਿੰਨੀ ਵਿਲਸਨ (ਉਰਫ ਅਬਰਾਹਮ) ਦੀ ਚਰਚਾ ਫਿਰ ਬੜੇ ਜ਼ੋਰਦਾਰ ਢੰਗ ਨਾਲ ਛਿੜ ਪਈ ਹੈ। ਬੰਕਾਕ ਵਿਚ ਸ਼ਿੰਨੀ ਨੇ ਭਾਰਤ ਲਈ ਦੋ ਸੋਨੇ ਦੇ ਅਤੇ ਇਕ ਚਾਂਦੀ ਦਾ ਤਮਗਾ ਜਿੱਤਿਆ। ਸ਼ਿੰਨੀ ਦੇ ਨਾਂ ਦੀ ਚਰਚਾ ਦੇ ਸ਼ੁਰੂ ਹੋਣ ਦਾ ਕਾਰਨ ਉਸਦੇ ਤਮਗੇ ਜਿੱਤਣ ਤੋਂ ਇਲਾਵਾ ਇਹ ਵੀ ਹੈ, ਕਿ ਉਹ ਵਿਆਹ ਕਰਵਾਉਣ ਤੋਂ ਬਾਦ ਐਨੇ ਸ਼ਾਨਦਾਰ ਢੰਗ ਨਾਲ ਖੇਡਾਂ ਵੱਲ ਪਰਤੀ ਹੈ। ਹੁਣ ਤੱਕ ਭਾਰਤੀ ਖਿਡਾਰਨ ਕੁੜੀਆਂ ਦਾ ਖੇਡ ਜੀਵਨ ਸਿਰਫ ਉਦੋਂ ਤੱਕ ਹੀ ਸਮਝਿਆ ਜਾਂਦਾ ਸੀ ਜਦ ਤੱਕ ਉਹ ਲਾਲ ਚੂੜਾ ਨਹੀਂ ਪਹਿਨ ਲੈਂਦੀਆਂ। ਹੁਣ ਤੱਕ ਕਿਸੇ ਨਾਲ ਲਾਵਾਂ ਲੈਣਾ ਖਿਡਾਰਨਾਂ ਦੇ ਖੇਡ ਜੀਵਨ ਦਾ ਅੰਤ ਹੀ ਸਾਬਤ ਹੁੰਦਾ ਰਿਹਾ ਹੈ।

ਵਿਆਹ ਤੋਂ ਬਾਦ ਉਹ ਜੁਆਕ-ਜੱਲਾ ਸਾਂਭਣ ਦੇ ਕੰਮ ਤੱਕ ਹੀ ਸੀਮਤ ਜਿਹੀਆਂ ਹੋ ਜਾਂਦੀਆਂ ਸਨ ਪਰ ਸ਼ਿੰਨੀ ਨੇ ਇਸ ਰਵਾਇਤ ਨੂੰ ਤੋੜਿਆ ਹੈ। ਵਿਆਹ ਕਰਵਾਉਣ ਤੋਂ ਬਾਦ ਉਸਨੇ ਆਪਣੇ ਵਾਂਗ ਹੀ ਸੁਨੱਖੇ ਬਾਲ ਨੂੰ ਜਨਮ ਦਿੱਤਾ। ਇਸ ਆਹਰ ਵਿਚ ਉਸਦੇ ਦੋ ਵਰ੍ਹੇ ਬੀਤ ਗਏ ਅਤੇ ਕਿਸੇ ਨੇ ਨਹੀਂ ਸੋਚਿਆ ਹੋਣਾ ਕਿ ਸ਼ਿੰਨੀ ਏਸ਼ੀਆਈ ਖੇਡ ਮੈਦਾਨ ਉਤੇ ਆਪਣੀ ਸੁਨਿਹਰੀ ਛਾਪ ਇਕ ਵਾਰੀ ਫਿਰ ਛਡੇਗੀ। ਪਰ ਸ਼ਿੰਨੀ ਖੇਡ ਮੈਦਾਨ ਵਿਚ ਪਹਿਲੋਂ ਤੋਂ ਵੀ ਜ਼ੋਰਾਵਰ ਹੋ ਕੇ ਪਰਤੀ ਹੈ।

ਸ਼ਿੰਨੀ ਖੁਸ਼ਕਿਸਮਤ ਹੈ ਕਿ ਉਸ ਦਾ ਪਤੀ ਖੁਦ ਵੀ ਕੌਮਾਂਤਰੀ ਪੱਧਰ ਦਾ ਤੈਰਾਕ ਵਿਲਸਨ ਚੇਰੀਅਨ ਹੈ (ਇਸ ਕਰਕੇ ਵਿਆਹ ਤੋਂ ਬਾਦ ਸ਼ਿੰਨੀ ਦਾ ਨਾਂ ਸ਼ਿੰਨੀ ਅਬਰਾਹਮ ਤੋਂ ਬਦਲਕੇ ਛਿੰਨੀ ਵਿਲਸਨ ਹੋ ਗਿਆ ਹੈ) ਉਹ ਇਕ ਖਿਡਾਰਨ ਦੇ ਅਰਮਾਨਾਂ ਅਤੇ ਜਜ਼ਬਿਆਂ ਨੂੰ ਸਮਝਦਾ ਹੈ। ਦੂਜਾ ਉਸਨੂੰ ਪਤਾ ਸੀ ਕਿ ਸ਼ਿੰਨੀ ਵਿਚ ਹਾਲੇ ਕਾਫ਼ੀ ਸਮਰਥਾ ਬਾਕੀ ਹੈ। ਇਸ ਲਈ ਉਸਦੀ ਥਾਂ ਹਾਲੇ ਚੁਲ੍ਹੇ ਚੌਂਕੇ ਵਿਚ ਨਹੀਂ ਸਗੋਂ ਖੇਡ ਮੈਦਾਨ ਦੀ ਚਮਕਦੀ ਦਮਕਦੀ ਅਤੇ ਸਰਗਰਮੀ ਨਾਲ ਸਰਸ਼ਾਰ ਜ਼ਿੰਦਗੀ ਵਿਚ ਹੈ।

ਕਈ ਵਾਰੀ ਖੇਡਾਂ ਵਿਚ ਅਜਿਹਾ ਹੁੰਦਾ ਹੈ ਕਿ ਕੋਈ ਖਿਡਾਰੀ ਹੁੰਦਾ ਤਾਂ ਬੜਾ ਹੀ ਸਮਰਥਾਵਾਨ ਹੈ ਪਰ ਉਹ ਸਮੇਂ ਦੇ ਉਸ ਦੌਰ ਵਿਚ ਸਾਹਮਣੇ ਆਉਂਦਾ ਹੈ ਕਿ ਉਸ ਤੋਂ ਵੀ ਪ੍ਰਗਤੀਸ਼ੀਲ ਹੋਰ ਕੋਈ ਖਿਡਾਰੀ ਉਸੇ ਸਮੇਂ ਖੇਡ ਮੈਦਾਨ ਵਿਚ ਆਪਣੀ ਪ੍ਰਸਿੱਧੀ ਦੀ ਖੁਸ਼ਬੂ ਖਲੇਰ ਰਿਹਾ ਹੁੰਦਾ ਹੈ ਇਸ ਕਰਕੇ ਕਈ ਖਿਡਾਰੀ ਕਈ ਦੂਜੇ ਖਿਡਾਰੀਆਂ ਦੇ ਪ੍ਰਛਾਵੇਂ ਥੱਲੇ ਪੂਰੀ ਮਕਬੂਲੀਅਤ ਹਾਸਲ ਨਹੀਂ ਕਰ ਸਕਦੇ। ਮਿਲਖਾ ਸਿੰਘ ਦੇ ਦੌਰ ਵਿਚ ਇਵੇਂ ਹੀ ਹੋਇਆ ਸੀ। ਮੱਖਣ ਸਿੰਘ ੨੦੦ ਮੀਟਰ ਦੌੜ ਵਿਚ ਕਰੀਬਨ ਮਿਲਖਾ ਸਿੰਘ ਜਿੰਨ੍ਹਾਂ ਹੀ ਤਕੜਾ ਦੌੜਾਕ ਸੀ। ਜੇ ਮਿਲਖਾ ਸਿੰਘ ਨੇ ੨੦੦ ਮੀਟਰ ਦੌੜ ੨੦.੭ ਸਕਿੰਟ ਦੇ ਸਮੇਂ ਵਿਚ ਪੂਰੀ ਕੀਤੀ ਤਾਂ ੨੦.੯ ਸਕਿੰਟ ਦਾ ਸਮਾਂ ਮੱਖਣ ਸਿੰਘ ਵੀ ਸਹਿਜੇ ਹੀ ਦੇ ਜਾਂਦਾ ਸੀ। ਜੇ ਮੱਖਣ ਸਿੰਘ ਮਿਲਖਾ ਸਿੰਘ ਦੇ ਦੌਰ ਨਾਲੋਂ ਪੰਜ-ਸੱਤ ਸਾਲ ਪਹਿਲਾਂ ਜਾਂ ਬਾਦ ਵਿਚ ਸਾਹਮਣੇ ਆਇਆ ਹੁੰਦਾ ਤਾਂ ਮੱਖਣ ਸਿੰਘ ਭਾਰਤ ਵਿਚ ਹੀ ਨਹੀਂ ਸਗੋਂ ਏਸ਼ੀਆ ਪੱਧਰ ਉਤੇ ਵੀ ਛਾ ਜਾਣਾ ਸੀ ਪਰ ਉਸੇ ਦੌਰ ਦਾ ਹੋਣ ਕਾਰਨ ਉਸਨੂੰ ਉਹ ਮਾਣ ਤਾਣ ਨਹੀਂ ਮਿਲ ਸਕਿਆ ਜਿਸਦਾ ਕਿ ਉਹ ਹੱਕਦਾਰ ਸੀ। ਲਗਭਗ ਇਹੋ ਜਿਹਾ ਹੀ ਸ਼ਿੰਨੀ ਨਾਲ ਵਾਪਰ ਜਾਣਾ ਸੀ ਜੇ ਉਹ ਖੇਡ ਮੈਦਾਨ ਵਿਚ ਮੁੜ ਤੋਂ ਪੈਰ ਨਾ ਪਾਉਂਦੀ ਕਿਉਂਕਿ ਇਸੇ ਦੌਰ ਵਿਚ ਉਸਨੂੰ ਪੀ.ਟੀ. ਊਸ਼ਾ ਦੀ ਸੰਘਣੀ ਛਾਂ ਹੇਠ ਜੀਣਾ ਪਿਆ। ਪਰ ਹੁਣ ਸ਼ਿੰਨੀ ਨੂੰ ਆਪਣੀ ਇਕ ਅਜ਼ਾਦ ਛਾਪ ਛੱਡ ਦੇਣ ਦਾ ਮੌਕਾ ਮਿਲੇਗਾ।

ਕੇਰਲ ਵਿਚ ਜਨਮੀ ਗੋਲ ਚਿਹਰੇ ਅਤੇ ਖੂਬਸੂਰਤ ਨਕਸ਼ਾਂ ਵਾਲੀ ਸ਼ਿੰਨੀ ਦਾ ਰੰਗ ਗੋਰਾ ਹੈ। ਜਦੋਂ ਉਹ ਆਪਣੇ ਸਿਰ ਨੂੰ ਥੋੜ੍ਹਾ ਥੋੜ੍ਹਾ ਹਿਲਾਕੇ ਦੌੜਦੀ ਹੈ ਤਾਂ ਉਸਦੇ ਹੁਸਨ ਉਤੇ ਮੁਸ਼ੱਕਤ ਦੀ ਹਲਕੀ ਜਿਹੀ ਪਰਤ ਵੀ ਚੜ੍ਹ ਜਾਂਦੀ ਹੈ। ਉਸ ਦੀ ਇਹ ਖਾਸੀਅਤ ਹੈ ਕਿ ਦੌੜ ਵਿਚ ਆਧਣਾ ਪੂਰਾ ਤਾਣ ਲਾ ਦਿੰਦੀ ਹੈ ਅਤੇ ਸਖਤ ਮੁਕਾਬਲੇ ਵੇਲੇ ਉਹ ਹੋਰ ਵੀ ਤਕੜਾ ਦੌੜਦੀ ਹੈ। ਦੌੜਦਿਆਂ ਜਾਂ ਕਿਸੇ ਨਾਲ ਗੱਲਾਂ ਕਰਦਿਆਂ ਉਸਦੇ ਚਿਹਰੇ ਉਤੇ ਹਲਕੀ ਜਿਹੀ ਮੁਸਕਰਾਹਟ ਜ਼ਰੂਰ ਹੁੰਦੀ ਹੈ।

ਸ਼ਿੰਨੀ ਨੂੰ ਵਿਲਸਨ ਦੇ ਰੂਪ ਵਿਚ ਜਿਹੋ ਜਿਹਾ ਜੀਵਨ ਸਾਥੀ ਮਿਲਿਆ ਹੈ ਉਹ ਉਸ ਲਈ ਵਰਦਾਨ ਸਾਬਤ ਹੋ ਸਕਦਾ ਹੈ। ਆਉਂਦੇ ਸਾਲਾਂ ਵਿਚ ਜੇ ਉਹ ਹੋਰ ਮਿਹਨਤ ਕਰੇ ਤਾਂ ਉਹ ਊਸ਼ਾ ਦੇ ਖੇਡਾਂ ਤੋਂ ਰੁਖਸਤ ਹੋਣ ਨਾਲ ਭਾਰਤੀ ਖੇਡ ਦ੍ਰਿਸ਼ ਵਿਚ ਪੈਦਾ ਹੋਏ ਖਲਾਅ ਨੂੰ ਬਾਖੂਬੀ ਭਰ ਹੀ ਨਹੀਂ ਸਕਦੀ ਸਗੋਂ ਊਸ਼ਾ ਤੋਂ ਦੋ ਕਦਮ ਹੋਰ ਅਗੇ ਵੀ ਜਾ ਸਕਦੀ ਹੈ। ੮੦੦ ਮੀਟਰ ਦੌੜ ਦੇ ਆਪਣੇ ਸਮੇਂ ਨੂੰ ਜੇ ਉਹ ਥੋੜਾ ਹੋਰ ਥੱਲੇ ਲੈ ਆਵੇ ਤਾਂ ਏਸ਼ੀਆ ਪੱਧਰ ਤੋਂ ਵੀ ਕਾਫੀ ਅਗੇ ਜਾ ਸਕਦੀ ਹੈ।

# ਇਕ ਕੋਸ਼ ਦਾ ਜਨਮ

—ਸੁਰਜੀਤ ਖੁਰਸ਼ੀਦੀ—

ਕੋਈ ਵੀ ਭਾਸ਼ਾ ਜਿਹੜੀ ਉੱਨਤ ਹੋਣ ਅਤੇ ਸਮੇਂ ਦੇ ਹਾਣ ਦੀ ਹੋਣ ਦਾ ਦਾਅਵਾ ਕਰਦੀ ਹੈ ਉਹ ਸ਼ਬਦ ਉਧਾਰ ਲਏ ਬਿਨਾ ਇੰਝ ਦਾ ਦਾਅਵਾ ਨਹੀਂ ਕਰ ਸਕਦੀ। ਸ਼ਬਦਾਂ ਦਾ ਆਦਾਨ ਪਰਦਾਨ ਨਰੰਤਰ ਪ੍ਰਕਿਰਿਆ ਹੈ ਅਤੇ ਇਹ ਸੁੱਤੇ ਸਿਧ ਚਲਦੀ ਰਹਿੰਦੀ ਹੈ। ਕਾਰਨ ਇਸ ਦਾ ਇਤਿ-ਹਾਸਕ, ਸਮਾਜਕ ਜਾਂ ਭੂਗੋਲਕ ਕੁਝ ਵੀ ਹੋ ਸਕਦਾ ਹੈ। ਸਾਡੀ ਭਾਸ਼ਾ ਵਿਚ ਵੀ ਹੋਰ ਅਨੇਕਾਂ ਭਾਸ਼ਾਵਾਂ ਦੇ ਸ਼ਬਦ ਆਏ ਹੋਏ ਹਨ ਅਤੇ ਇਹ ਹੁਣ ਸਾਡੇ ਆਪਣੇ ਹੀ ਹਨ ; ਇਸ ਵਿਚ ਮੁੰਡਾ, ਦਰਾਵੜ, ਗੁਜਰਾਤੀ, ਮਰਾਠੀ, ਸਿੰਧੀ, ਪਸ਼ਤੋ, ਦਰੀ, ਤੁਰਕੀ, ਫਾਰਸੀ, ਅਰਬੀ, ਅੰਗਰੇਜ਼ੀ, ਫਰਾਂਸੀਸੀ, ਪੁਰਤਗਾਲੀ ਅਤੇ ਹੋਰ ਭਾਸ਼ਾਵਾਂ ਦੇ ਸ਼ਬਦ ਆਂਦੇ ਰਹੇ ਹਨ ਅਤੇ ਏਥੋਂ ਦੇ ਹੀ ਹੋ ਕੇ ਰਹਿ ਗਏ ਹਨ। ਸਾਡੇ ਵਿਚਾਰ ਵਿਚ ਜੇਕਰ ਕਿਸੇ ਭਾਸ਼ਾ ਨੇ ਸਭ ਨਾਲੋਂ ਵਧ ਸ਼ਬਦ ਹੋਰ ਭਾਸ਼ਾਵਾਂ ਨੂੰ ਦਿਤੇ ਹਨ ਤਾਂ ਉਹ ਸੰਸਕ੍ਰਿਤ ਭਾਸ਼ਾ ਹੈ। ਸੰਸਾਰ ਵਿਚ ਸਭ ਨਾਲੋਂ ਵਧ ਸ਼ਬਦ ਅੰਗਰੇਜ਼ੀ ਭਾਸ਼ਾ ਨੇ ਲਏ ਹਨ ਅਤੇ ਅਜ ਉਹ ਸਭ ਤੋਂ ਵਧ ਸ਼ਬਦ ਹੋਰ ਭਾਸ਼ਾਵਾਂ ਨੂੰ ਦੇ ਰਹੀ ਹੈ।

ਅਸੀਂ ਆਪਣਾ ਕਾਰਜ ਖੇਤਰ ਵਿਚ ਕੇਵਲ **ਅਰਬੀ, ਫਾਰਸੀ** ਅਤੇ **ਤੁਰਕੀ** ਭਾਸ਼ਾਵਾਂ ਦੇ ਉਹ ਸ਼ਬਦ ਲਏ ਹਨ ਜਿਹੜੇ ਕਿ ਸਾਡੇ ਵਿਚ ਪੂਰੀ ਤਰ੍ਹਾਂ ਨਾਲ ਰਚ-ਮਿਚ ਗਏ ਹਨ।

ਸਾਡੇ ਏਥੇ ਹੁਣ ਉਰਦੂ ਦੀ ਪੜ੍ਹਾਈ ਲਗਪਗ ਨਾ ਹੋਣ ਦੇ ਤੁੱਲ ਹੀ ਹੈ। ਇਸ ਲਈ **ਤੇ** ਅਤੇ **ਤਾਏ** ਅੱਖਰਾਂ ਨੂੰ ਤੱਤਾ ਅੱਖਰ ਅਧੀਨ, **ਸਾਏ, ਸਾਦ, ਸੀਨ** ਅਤੇ **ਸ਼ੀਨ** ਅਖਰਾਂ ਨੂੰ ਸੱਸਾ ਅੱਖਰ, ਅਧੀਨ, ਜੀਮ, ਜ਼ਾਲ, ਜ਼ੇ, ਜ਼ੇ ਫਾਰਸ਼ੀ, ਜ਼ਾਦ, ਜ਼ਾਏ, ਅਖਰਾਂ ਨੂੰ ਜੱਜਾ ਅੱਖਰ ਅਧੀਨ, **ਅਲਫ ਐਨ** ਨੂੰ ੳ ਅਤੇ ਅ ਅਖਰਾਂ ਅਧੀਨ, **ਹਾਏ** ਅਤੇ **ਹਾਏ ਹੱਵਜ਼** ਨੂੰ ਹਾਹਾ ਅਖਰ ਤਹਿਤ, ਕਾਫ ਅਤੇ ਕਾਫ ਮਨਕੂਤਾ ਨੂੰ ਕੱਕਾ ਅੱਖਰ ਤਹਿਤ ਹੀ ਰਖਿਆ ਹੈ। ਕੋਈ ਵਖਰੇ ਚਿੰਨ੍ਹ ਨਹੀਂ ਵਰਤੇ ਗਏ। ਕਿਉਂ ਜੋ ਅਸੀਂ ਹੁਣ ਆਪਣੀਆਂ ਲਿਖਤਾਂ ਵਿਚ ਇਸੇ ਪਰਕਾਰ ਵਰਤ ਰਹੇ ਹਾਂ। ਇਸੇ ਤਰ੍ਹਾਂ ਹੀ ਲਿਖ ਪੜ੍ਹ ਰਹੇ ਹਾਂ।

ਕੁਝ ਸ਼ਬਦ ਅਰਬੀ ਤੋਂ ਫਾਰਸੀ ਵਾਲਿਆਂ ਨੇ ਫਾਰਸੀ-ਕਰਨ ਕਰਕੇ ਵਰਤੇ ਹਨ ਅਤੇ ਸਾਡੇ ਪਾਸ ਆ ਗਏ ਹਨ। ਉਹਨਾਂ ਦੀ ਨਿਸ਼ਾਨੀ ਅਸੀਂ ਵੱਖਰਾ ਦਿੱਤੀ ਹੈ। ਸਾਡੇ ਵੱਖ ਵੱਖ ਚਿੰਨ੍ਹ ਇਸ ਪਰਕਾਰ ਹਨ।

ਅਰਬੀ—(ਅ)

ਫਾਰਸੀ—(ਫ਼)

ਅਰਬੀ ਫਾਰਸੀ ]<br>
ਅਰਬੀ ਤੋਂ ਫਾਰਸੀ ਆਏ | (ਅ ਫ਼)<br>
ਸ਼ਬਦ ]

ਤੁਰਕੀ—(ਤੁ)

ਖਿਆਲ ਰਹੇ ਕਿ ਇਹ ਤੁਰਕੀ ਭਾਸ਼ਾ ਤੁਰਕੀ ਦੇਸ਼ ਨਾਲ ਸੰਬੰਧਤ ਨਹੀਂ ਸਗੋਂ ਤੁਰਕਿਸਤਾਨ ਅਥਵਾ ਮਧ ਏਸ਼ੀਆ ਦੇ ਖੇਤਰ ਨਾਲ ਸੰਬੰਧਤ ਹੈ ਜਿਥੋਂ ਕਾਫ਼ਲੇ ਸਾਡੇ ਦੇਸ਼ ਵਿਚ ਆਂਦੇ ਰਹੇ ਅਤੇ ਸਾਡਾ ਜਿਥੋਂ ਦੇ ਬਲਖ, ਬੁਖ਼ਾਰਾ ਅਤੇ ਤਾਸ਼ਕੰਦ ਆਦਿ ਤਜਾਰਤੀ ਕੇਂਦਰਾਂ ਨਾਲ ਵਿਉਪਾਰ ਵੀ ਚਲਦਾ ਰਿਹਾ ਹੈ। ਮਿਰਜ਼ਾ ਇਜ਼ਤ ਬੇਗ (ਬਾਅਦ ਵਿਚ ਮੇਹੀਵਾਲ) ਇਸੇ ਖੇਤਰ ਤੋਂ ਵਿਉਪਾਰ ਕਰਨ ਦੇ ਲਈ ਆਇਆ ਸੀ। ਇਸੇ ਖੇਤਰ ਤੋਂ ਉਠ ਕੇ **ਬਾਬਰ** ਆਇਆ ਸੀ। ਇਹ ਇਕ ਵੱਖਰੀ ਕਹਾਣੀ ਹੈ।

ਅਸੀਂ ਪਹਿਲਾਂ ਆਪਣੇ ਕਾਰਜ ਖੇਤਰ ਵਿਚ ਕਿੱਸਾ ਕਾਵਿ ਨੂੰ ਵੀ ਰਖਿਆ ਸੀ ਪਰ ਛੇਤੀ ਹੀ ਸਾਨੂੰ ਗਿਆਨ ਹੋ ਗਿਆ ਕਿ ਇਤਨਾ ਵਿਸ਼ਾਲ ਅਤੇ ਵੱਡ ਆਕਾਰਾ ਕੰਮ ਸਾਡੇ ਵਸ ਦਾ ਨਹੀਂ ਹੈ। ਆਪਣੀ ਅਲਪ-ਯੋਗਤਾ ਦਾ ਪੂਰਾ ਪੂਰਾ ਗਿਆਨ ਹੋਣ ਕਰਕੇ ਕਿੱਸਾ ਕਾਵਿ ਨੂੰ, ਕਿਸੇ ਯੂਨੀਵਰਸਟੀ, ਬੋਰਡ ਜਾਂ ਇਕਾਦਮੀ ਲਈ ਛੱਡ ਦਿਤਾ ਹੈ।

ਅਸੀਂ ਭਲੀਭਾਂਤ ਜਾਣਦੇ ਹਾਂ ਕਿ ਇਹ ਹੱਥਲਾ ਕਾਰਜ ਵੀ ਸਾਡੀ ਯੋਗਤਾ ਤੇ ਭਾਰੂ ਹੈ। ਪਰ ਸਾਨੂੰ ਇਕ ਲਿਲ੍ਹ ਜਹੀ ਲੱਗੀ ਹੋਈ ਸੀ ਕਿ ਇਹ ਕੰਮ, ਭੈੜਾ ਚੰਗਾ, ਅਸੀਂ ਕਰਨਾ ਹੀ ਹੈ। ਆਪੇ ਕੋਈ ਸੰਸਥਾ ਇਸ ਤੋਂ ਉਤਸ਼ਾਹ ਲੈ ਕੇ, ਪ੍ਰੇਰਤ ਹੋ ਕੇ, ਜਾਂ ਗੁੱਸਾ ਖਾ ਕੇ ਹੀ, ਇਸਨੂੰ ਯੋਗਤਾ ਪੂਰਨ ਨੇਪਰੇ ਚਾੜ੍ਹੇਗੀ। ਸੋ ਤਿਲ ਫੁਲ ਹਾਜ਼ਰ ਹਨ। ਇਹੋ ਜਿਹਾ ਕੰਮ ਪੂਰਨ ਤਾਂ ਹੋ ਹੀ ਨਹੀਂ ਸਕਦਾ, ਸਾਡਾ ਹੱਥਲਾ ਕੰਮ ਤਾਂ ਕਦਾਚਿਤ ਨਹੀਂ ਹੈ।

ਅਸੀਂ ਇਹ ਸ਼ਬਦ-ਕੋਸ਼ ਲੜੀਵਾਰ, ਲਗਾਤਾਰ ਵਰਿਆਮ ਦੇ ਪਾਠਕਾਂ ਦੀ ਭੇਟ ਕਰਦੇ ਰਹਿਣ ਦੀ ਹਾਮੀ ਭਰਦੇ ਹਾਂ। ———

ਉਸਤਖ਼ਾਨ (ਫ਼) ਉਹ ਵਸਤੂ ਜੋ ਭੋਜਨ ਕਰਦੇ ਸਮੇਂ ਸੁਟ ਦਿਤੀ ਜਾਵੇ। ਜਿਵੇਂ ਹੱਡੀ ਜਾਂ ਫਲ ਦੀ ਗੁਠਲੀ ਆਦਿ। ਆਮ ਕਰਕੇ ਹੱਡੀ ਨੂੰ ਕਿਹਾ ਜਾਂਦਾ ਹੈ। ਸੰਖੀ— ਉਸਤਖਾਨ ਗੋਸ਼ਤ ਮਗਜਹਿ ਪੁਨ—(ਗੁਰੂ ਨਾਨਕ ਪ੍ਰਕਾਸ਼)

**ਉਸਤਰਾ**—(ਫ਼) ਮੁੰਡਨ ਦਾ ਸੰਦ, ਪੱਛਣਾ।

ਉਸਤਵਾਰ (ਫ਼) ਪੱਕਾ, ਮਜ਼ਬੂਤ, ਧਰਮ ਦਾ ਪੱਕਾ

ਉਸਤਵਾਰੀ (ਫ਼) ਪਕਿਆਈ, ਮਜ਼ਬੂਤੀ
ਉਸਤਾਜ਼ (ਅ) ਅਧਿਆਪਕ, ਸਿਖਿਆ ਦੇਣ ਵਾਲਾ
ਉਸਤਾਦ (ਫ) ਅਧਿਆਪਕ, ਸਿਖਿਆ ਦੇਣ ਵਾਲਾ —ਤਿੰਨ ਉਸਤਾਦ ਪਨਾਹਿ (ਵਾਰ ਮਾਰੂ, ਮੁਹਲਾ ੫), ਹੁਨਰਮੰਦ
ਉਸਤਾਦੀ (ਫ) ਹੁਨਰਮੰਦੀ, ਚਾਲਾਕੀ
ਉਸਮਾਨ (ਅ) ਇਸਲਾਮ ਧਰਮ ਦੇ ਤੀਜੇ ਖ਼ਲੀਫ਼ੇ ਦਾ ਨਾਂ।
ਉਸ਼ਰ (ਅ) ਦਸਵਾਂ ਭਾਗ, ਦਸਵੰਧ, ਜ਼ਮੀਨ ਦੀ ਆਮਦਨੀ ਵਿਚੋਂ ਰਾਜੇ ਨੂੰ ਦਿਤਾ ਜਾਣ ਵਾਲਾ ਕਰ—ਦਸਵਾਂ ਹਿੱਸਾ।
ਉਸਲੂਬ (ਅ) ਢੰਗ, ਤਰੀਕਾ, ਅੰਦਾਜ਼, ਤੌਰ, ਰਾਹ
ਉਸ਼ਾਕ (ਅ) ਆਸ਼ਿਕ ਦਾ ਬਹੁ-ਵਚਨ।
ਉਸੂਲ (ਅ) ਅਸਲ ਦਾ ਬਹੁ-ਵਚਨ, ਨਿਯਮ, ਸਿਧਾਂਤ
ਉਹਦਾ (ਅ) ਪਦਵੀ, ਰੁਤਬਾ, ਜ਼ਿਮੇਵਾਰੀ
ਉਹਦੇਦਾਰ (ਅਫ਼) ਪਦਵੀ ਵਾਲਾ, ਅਧਿਕਾਰੀ
ਉਕਬਾ (ਅ) ਦੂਜਾ ਜਹਾਨ, ਆਖਿਰਤ
ਉਕਾਤ (ਅ) ਵਕਤ ਦਾ ਬਹੁ-ਵਚਨ। ਸਾਡੇ ਪਾਸ ਇਸ ਦੇ ਅਰਥ ਹਨ ਹੈਸੀਅਤ,
ਉਕਾਬ (ਅ) ਅਕਬ ਦੇ ਅਰਥ ਹਨ ਪਿਛਾ। ਪਿਛਾ ਕਰਨ ਵਾਲਾ ਇਕ ਸ਼ਿਕਾਰੀ ਪੰਛੀ, ਜੋ ਕਿ ਬਾਜ਼ ਤੋਂ ਵਡਾ ਅਤੇ ਗਿਰਝ ਤੋਂ ਤੋਂ ਨਿੱਕਾ, ਕਾਲੀ ਅੱਖ ਵਾਲਾ ਹੁੰਦਾ ਹੈ।
ਉਖ਼ਵਤ (ਅ) ਭਰਾਪਣ; ਬਰਾਦਰ ਹੋਣਾ।
ਉਜਰ (ਅ) ਬਦਲੇ 'ਚ ਕੁਝ ਮਿਲਨਾ, ਮਜ਼ਦੂਰੀ, ਬਦਲ।
ਉਜ਼ਰ (ਅ) ਬਹਾਨਾ, ਕਾਰਨ, ਸਬੱਬ, ਬੇਵਸੀ ਪ੍ਰਗਟ ਕਰਨ ਦੀ ਕਿਰਿਆ।
ਉਜ਼ਰਖਾਹੀ (ਅਫ਼) ਕਾਰਨ ਪੁਛਣਾ, ਮੁਆਫ਼ੀ ਚਾਹਣੀ
ਉਜਰਤ (ਅ) ਉਜਰ ਦੇਣਾ, ਮਜ਼ਦੂਰੀ, ਭਾੜਾ, ਕਿਰਾਇਆ
ਉਜ਼ੂ (ਅ) ਵੁਜ਼ੂ, ਨਮਾਜ਼ ਅਦਾ ਕਰਨ ਤੋਂ ਪਹਿਲਾਂ ਵਿਧੀਵਤ ਪੰਜ ਇਸ਼ਨਾਨਾ ਕਰਨਾ— ਉਠ ਫ਼ਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ—(ਸ. ਫ਼ਰੀਦ)
ਉਦੂਲ (ਅ) ਨਾਫ਼ਰਮਾਨੀ, ਨਾਬਰੀ, ਹੁਕਮ ਨਾ ਮੰਨਣਾ।
ਉਨਸ (ਅ) ਮਿਤ੍ਰਤਾ, ਨੇੜਤਾ, ਪਹਿਚਾਣ, ਵਾਕਫ਼ੀ,
ਉਨਸਰ (ਅ) ਦੇਖੋ ਅਨਸਰ, ਤੱਤ, ਅਸਲ, ਬੁਨਿਆਦ।
ਉਨਵਾਨ (ਅ) ਸਿਰਲੇਖ, ਸੁਰਖੀ, (ਸਰਨਾਮਾ) ਚਿੱਠੀ ਦਾ ਪਤਾ।
ਉਨਾਬ (ਅ) ਇਕ ਪਰਕਾਰ ਦਾ ਪਹਾੜੀ ਬੇਰ ਜੋ ਕਿ ਦਵਾਈ ਵਜੋਂ ਵਰਤਿਆ ਜਾਂਦਾ ਹੈ।
ਉਨਾਬੀ (ਅਫ਼) ਨਾਭੀ ਰੰਗ ਦਾ, ਉਨਾਬ ਜਹੇ ਰੰਗ ਦਾ
ਉਫ਼ (ਅ) ਅਫ਼ਸੋਸ, ਸ਼ੋਕ ਅਤੇ ਪੀੜਾ ਸੂਚਕ ਸ਼ਬਦ
ਉਫ਼ (ਫ) ਫ਼ਾਰਸੀ ਵਾਲਿਆਂ ਨੇ ਪੰਜਾਬੀ ਵਾਲਿਆਂ ਵਾਂਗ ਹੀ ਇਸਨੂੰ ਅਪਣਾ ਲਿਆ ਹੈ।
ਉਫ਼ਤਾਦ (ਫ਼) ਢਹਿਆ, ਡਿੱਗਿਆ
ਉਫ਼ਤਾਦਹ (ਫ਼) ਡਿਗਿਆ ਹੋਇਆ, ਪਤਿਤ
ਉਬਕ (ਅ) (ਅਬੱਕ) ਮੋਟਾ, ਚਤੁਰ, ਹੁਸ਼ਿਆਰ— "ਬੱਜੇ ਉਬੱਕ", (ਚੰਡੀ ੨) ਚਤੁਰ ਯੋਧੇ ਆਪੋ ਵਿਚ ਭਿੜੇ।
ਉਮਤ (ਅ) ਕੌਮ, ਜ਼ਾਤ, ਟੋਲਾ, ਸੰਪ੍ਰਦਾਯ, ਉਪਦੇਸ਼ ਅੰਗੀਕਾਰ ਕਰਨ ਵਾਲੀ ਜਮਾਤ। "ਦਰਿ ਸੇਵੈ ਉਮਤਿ ਖੜੀ" (ਵਾਰ ਰਾਮ ੩)
ਉਮਰ (ਅ) ਜੀਵਨ ਦੀ ਅਵਧੀ ਜਾਂ ਹਾਲਤ, ਜ਼ਿੰਦਗੀ "ਜੋ ਜੋ ਵੰਞੇ ਡੀਹੜਾ ਸੋ ਉਮਰ ਹੱਥ ਪਵੰਨਿ" (ਸ. ਫਰੀਦ ਜੀ)। ਇਸਲਾਮ ਦੇ ਇਕ ਅਮਾਮ ਜਾਂ ਖ਼ਲੀਫ਼ੇ ਦਾ ਨਾਂ—ਉਮਰ ਬਿਨ ਖ਼ਤਾਬ
ਉਮਰਾ (ਅ) ਹੱਜ ਦੇ ਸਮੇਂ ਤੋਂ ਇਲਾਵਾ ਮੱਕੇ ਦੇ ਦਰਸ਼ਨ ਕਰਨ ਲਈ ਹਾਜ਼ਰ ਹੋਣਾ ਅਤੇ ਪਰਕਰਮਾ ਕਰਨੀ।
ਉੱਮੀ (ਅ) ਅਰਬੀ ਭਾਸ਼ਾ ਦੇ ਸ਼ਬਦ ਉੱਮ ਦੇ ਅਰਥ ਹਨ ਮਾਂ। ਭਾਵ ਉੱਮੀ ਤੋਂ ਇਹ ਹੈ ਕਿ ਜਿਹਾ ਮਾਤਾ ਤੋਂ ਜਨਮਿਆ ਹੈ ਉਹੋ ਜਿਹਾ। ਜਿਸ ਨੇ ਕੋਈ ਸਿਖਿਆ ਨਹੀਂ ਪਰਾਪਤ ਕੀਤੀ, ਅਨਪੜ੍ਹ, ਨਿਰਅੱਖਰ—"ਪੜ੍ਹਿਆ ਹੋਵੈ ਗੁਨਾਹਗਾਰੁ ਤਾਂ ਓਮੀਸਾਧੁ ਨ ਮਾਰੀਐ—ਪੜ੍ਹਿਆ ਅਤੇ ਓਮੀਆ ਵੀਚਾਰੁ ਅਗੇ ਵੀਚਾਰੀਐ (ਵਾਰ ਆਸਾ)
(ਚਲਦਾ)

ਪੁਰਾਤਨ ਕਲਾਸਕੀ ਸਾਹਿਤ

# ਪਾਖੰਡੀ ਸਾਧੂ ਦੀ ਕਥਾ

ਗੰਗਾ ਕੰਢੇ ਮਾਕਿੰਦਕਾ ਨਾਮ ਦੀ ਇਕ ਨਗਰੀ ਹੈ। ਉਸ ਨਗਰੀ ਵਿਚ ਮੌਨ (ਚੁਪ ਰਹਿਣ ਦਾ) ਵ੍ਰਤ ਧਾਰਨ ਕਰ ਕੇ ਇਕ ਸੰਨਿਆਸੀ ਰਹਿੰਦਾ ਸੀ।

ਭਿਖਿਆ ਮੰਗ ਕੇ ਭੋਜਨ ਕਰਨ ਵਾਲਾ ਉਹ ਸੰਨਿਆਸੀ ਅਨੇਕਾਂ ਸੰਨਿਆਸੀ ਚੇਲਿਆਂ ਨਾਲ ਕਿਸੇ ਦੇਵ ਮੰਦਰ ਦੇ ਅੰਦਰ ਮੱਠ ਵਿਚ ਰਹਿੰਦਾ ਸੀ।

ਇਕ ਵਾਰ ਉਹ ਭਿਖਿਆ ਮੰਗਦਾ ਮੰਗਦਾ ਕਿਸੇ ਵੈਸ਼ ਦੇ ਘਰ ਗਿਆ ਅਤੇ ਉਹਨੇ ਉਥੇ ਭਿਖਿਆ ਲੈ ਕੇ ਨਿਕਲੀ ਹੋਈ ਇਕ ਸੁੰਦਰ ਕੰਨਿਆਂ ਨੂੰ ਵੇਖਿਆ। ਉਸ ਅਦਭੁਤ ਸੁੰਦਰੀ ਕੰਨਿਆਂ ਨੂੰ ਵੇਖ ਕੇ ਦੁਸ਼ਟ ਪਰਿਵਾਰਜਕ ਕਾਮ ਅਧੀਨ ਹੋ ਕੇ ਬੋਲਿਆ, "ਹਾਏ ਮਰ ਗਿਆ"। ਇਸ ਵੇਲੇ ਉਸ ਲੜਕੀ ਦਾ ਪਿਤਾ ਇਹ ਸੁਣ ਰਿਹਾ ਸੀ।

ਕੁਝ ਸਮੇਂ ਬਾਅਦ ਉਹ ਭਿਖਿਆ ਲੈ ਕੇ ਆਪਣੇ ਸਥਾਨ ਨੂੰ ਪਰਤ ਗਿਆ। ਜਦ ਉਹ ਵੈਸ਼ (ਬਣੀਆਂ ਵਪਾਰੀ) ਲੜਕੀ ਦਾ ਪਿਤਾ ਏਕਾਂਤ ਵਿਚ ਜਾ ਕੇ ਉਸ ਨੂੰ ਪੁਛਣ ਲਗਾ, "ਸੰਨਿਆਸੀ ਜੀ। ਤੁਸਾਂ ਅੱਜ ਅਚਾਨਕ ਅਪਣਾ ਮੌਨ ਵ੍ਰਤ ਕਿਉਂ ਭੰਗ ਕੀਤਾ ਅਤੇ ਚੀਕ ਉੱਠੇ"। ਇਹ ਸੁਣ ਕੇ ਸੰਨਿਆਸੀ ਬੋਲਿਆ, "ਤੁਹਾਡੀ ਕੰਨਿਆ ਦੇ ਲਛਣ ਅਸ਼ੁਭ ਹਨ। ਉਸ ਦਾ ਜਦੋਂ ਵਿਆਹ ਹੋਵੇਗਾ ਤੱਦ ਤੇਰਾ, ਇਸਤ੍ਰੀ ਪੁਤਰ ਆਦਿ ਦੇ ਨਾਲ ਅਵੱਸ਼ ਨਾਸ਼ ਹੋ ਜਾਵੇਗਾ। ਇਸੇ ਕਰਕੇ ਤੇਰੀ ਕੰਨਿਆ ਨੂੰ ਵੇਖ ਕੇ ਮੈਨੂੰ ਦੁਖ ਹੋਇਆ ਕਿਉਂਕਿ ਤੂੰ ਮੇਰਾ ਭਗਤ ਹੈਂ। ਮੈਂ ਤੇਰਾ ਨੁਕਸਾਨ ਨਹੀਂ ਦੇਖ ਸਕਦਾ। ਤੇਰੇ ਵਾਸਤੇ ਹੀ ਮੈਂ ਮੌਨ ਦਾ ਤਿਆਗ ਕੀਤਾ। ਇਸ ਵਾਸਤੇ ਇਸ ਕੰਨਿਆਂ ਨੂੰ ਲਕੜ ਦੇ ਸੰਦੂਕ ਵਿਚ ਬੰਦ ਕਰਕੇ ਉਸ ਤੇ ਦੀਵਾ ਜਗਾ ਕੇ ਨਦੀ ਵਿਚ ਵਹਾ ਦਿਓ।

ਉਹ ਬਾਣੀਆ ਸਾਰੀ ਗਲ ਮੰਨ ਕੇ ਘਰ ਗਿਆ ਅਤੇ ਡਰ ਦੇ ਕਾਰਨ ਉਸ ਨੇ ਉਵੇਂ ਹੀ ਕੀਤਾ। ਭਾਵ ਕੰਨਿਆਂ ਨੂੰ ਸੰਦੂਕ ਵਿਚ ਬੰਦ ਕਰਕੇ ਨਦੀ ਵਿਚ ਰੋੜ੍ਹ ਦਿਤਾ, ਕਿਉਂਕਿ ਡਰਪੋਕ ਲੋਕ ਵਿਵੇਕਹੀਨ ਹੁੰਦੇ ਹਨ।

ਸੰਨਿਆਸੀ ਨੇ ਮੱਠ ਵਿਚ ਰਹਿਣ ਵਾਲੇ ਅਪਣੇ ਚੇਲਿਆਂ ਨੂੰ ਕਿਹਾ ਕਿ ਜਾਓ ਨਦੀ ਵਿਚ ਵੇਖੋ। ਜੇਕਰ ਚਲਦੇ ਹੋਏ ਦੀਵੇ ਵਾਲੇ ਸੰਦੂਕ ਨੂੰ ਵੇਖੋ ਤਾਂ ਉਸ ਨੂੰ ਚੁੱਪ-ਚਾਪ ਮੇਰੇ ਕੋਲ ਲੈ ਆਇਓ। ਜੇ ਉਹਦੇ ਅੰਦਰੋਂ ਆਵਾਜ਼ ਵੀ ਆਉਂਦੀ ਹੈ ਤਾਂ ਉਸਨੂੰ ਖੋਲ੍ਹਣਾ ਨਹੀਂ।

ਸਾਧੂਆਂ ਦੇ ਗੰਗਾ ਕਿਨਾਰੇ ਪਹੁੰਚਣ ਤੋਂ ਪਹਿਲਾਂ ਹੀ ਕੋਈ ਰਾਜਪੂਤ ਗੰਗਾ ਤਟ ਤੇ ਉਤਰਿਆ ਅਤੇ ਉਸ ਨੇ ਬਣੀਏ ਵਲੋਂ ਦੀਵਾ ਜਗਾ ਕੇ ਪਰਵਾਹੀ ਪੇਟੀ ਨੂੰ ਵੇਖਿਆ ਤੇ ਅਪਣੇ ਨੌਕਰਾਂ ਰਾਹੀਂ ਪੇਟੀ ਮੰਗਵਾ ਕੇ ਉਸ ਨੂੰ ਖੁਲਵਾਇਆ। ਉਸ ਵਿਚੋਂ ਹਿਰਦੇ ਨੂੰ ਨਿਹਾਲ ਕਰਨ ਵਾਲੀ ਸੁੰਦਰ ਕੰਨਿਆਂ ਨੂੰ ਵੇਖਿਆ। ਰਾਜ ਕੁਮਾਰ ਨੇ ਉਸ ਸੁੰਦਰੀ ਨੂੰ ਕਢ ਕੇ ਉਥੇ ਉਹਦੇ ਨਾਲ ਤੁਰੰਤ ਗੰਧਰਵ ਵਿਆਹ ਕਰ ਲਿਆ। ਪੇਟੀ ਵਿਚ ਇਕ ਭਿਆਨਕ ਬਾਂਦਰ ਨੂੰ ਬੰਦ ਕਰਕੇ ਪਹਿਲਾਂ ਵਾਂਗ ਦੀਵੇ ਨਾਲ ਸੰਦੂਕ ਨੂੰ ਨਦੀ ਵਿਚ ਛੱਡ ਦਿਤਾ।

ਉਸ ਕੰਨਿਆ ਰਤਨ ਨੂੰ ਲੈ ਕੇ ਰਾਜ ਕੁਮਾਰ ਜਦ ਚਲਿਆ ਗਿਆ ਤਾਂ ਉਸ ਪੇਟੀ ਨੂੰ ਲਭਦੇ ਹੋਏ ਚੇਲਿਆਂ ਨੇ ਵੇਖਿਆ। ਉਹ ਝਟ ਸੰਦੂਕ ਲੈ ਕੇ ਸੰਨਿਆਸੀ ਕੋਲ ਲੈ ਗਏ। ਪ੍ਰਸੰਨਚਿਤ ਸੰਨਿਆਸੀ ਨੇ ਚੇਲਿਆਂ ਨੂੰ ਕਿਹਾ, "ਇਕਲਿਆਂ ਹੀ ਇਸ ਪੇਟੀ ਤੇ ਬੈਠ ਕੇ ਮੰਤਰ ਸਿਧ ਕਰਦਾ ਹਾਂ ਅਤੇ ਤੁਸੀਂ ਲੱਗ ਥੱਲੇ ਜਾ ਕੇ ਰਾਤ ਭਰ ਚੁੱਪ ਚਾਪ ਸੌਂ ਜਾਵੋ।

ਐਸਾ ਕਹਿਕੇ ਉਸ ਸੰਨਿਆਸੀ ਨੇ ਸੁੰਦਰ ਵੈਸ਼-ਕੰਨਿਆ ਦੀ ਪ੍ਰਾਪਤੀ ਦੇ ਲਾਲਚ ਨਾਲ ਏਕਾਂਤ ਵਿਚ ਉਸ ਪੇਟੀ ਨੂੰ ਖੋਹਲਿਆ। ਉਹਨੂੰ ਖੋਲਦਿਆਂ ਹੀ ਸੰਨਿਆਸੀ ਦੀ ਦੁਰਨੀਤੀ ਦੇ ਮੂਰਤੀਮਾਨ ਸਰੂਪ ਇਕ ਭਿਆਨਕ ਬਾਂਦਰ ਉਸ ਚੋਂ ਨਿਕਲ ਕੇ ਉਛਲਿਆ।

ਬਾਂਦਰ ਨੇ ਨਿਕਲਦਿਆਂ ਹੀ ਦੰਦਾਂ ਨਾਲ ਸੰਨਿਆਸੀ ਨੱਕ ਅਤੇ ਨਹੁਆਂ ਨਾਲ ਉਸ ਦੇ ਕੰਨ ਕੱਟ ਦਿਤੇ। ਸਮਝੋ ਕਿ ਬਾਂਦਰ ਸੰਨਿਆਸੀ ਦੀ ਦੁਸ਼ਟਤਾ ਦਾ ਦੰਡ ਦੇਣ ਹੀ ਆਇਆ ਸੀ। ਉਸ ਬਾਅਦ ਉਹ ਸੰਨਿਆਸੀ ਉਸੇ ਰੂਪ ਵਿਚ ਵੇਖ ਕੇ ਉਮਦੇ ਚੇਲਿਆਂ ਨੇ ਬਹੁਤ ਮੁਸ਼ਕਲ ਨਾਲ ਆਪਣਾ ਹਾਸਾ ਰੋਕਿਆ।

ਸਵੇਰੇ ਇਹ ਸਮਾਚਾਰ ਸੁਣ ਕੇ ਉਹ ਬਾਣੀਆਂ ਅਤੇ ਹੋਰ ਸਾਰੇ ਲੋਕ ਖੂਬ ਹਸਣ ਲਗੇ। ਉਹ ਵੈਸ਼ ਕੰਨਿਆ, ਇਕ ਰਾਜ ਕੁਮਾਰ ਨੂੰ ਸੁੰਦਰ ਪਤੀ ਦੇ ਰੂਪ ਵਿਚ ਪ੍ਰਾਪਤ ਕਰਕੇ ਆਨੰਦ ਕਰਨ ਲਈ।

(ਕਥਾ ਸਰਿਤ ਸਾਗਰ ਚੋਂ)

## ੧੮ਵਾਂ ਸੰਗੀਤ ਸੰਮੇਲਨ ੨੪ ਨਵੰਬਰ ਨੂੰ

ਸੰਗੀਤ ਕਲਾ ਮੰਚ ਜਲੰਧਰ ਦਾ ੧੮ਵਾਂ ਸੰਗੀਤ ਸੰਮੇਲਨ ਸਾਈਂ ਬੁਲ੍ਹੇਸ਼ਾਹ ਨੂੰ ਸਮਰਪਿਤ ੨੪ ਨਵੰਬਰ ਐਤਵਾਰ ੧੦ ਵਜੇ ਲਾਇਨਜ਼ ਕਲਬ ਦੇ ਹਾਲ ਵਿਖੇ ਆਯੋਜਿਤ ਕੀਤਾ ਜਾਵੇਗਾ, ਜਿਸ ਵਿਚ ਕਈ ਉਘੇ ਗਾਇਕ ਪੰਜਾਬੀ ਗੀਤਾਂ, ਕਾਫੀਆਂ ਦੁਆਰਾ ਅਪਣੀ ਕਲਾ ਪ੍ਰਸਤੁਤ ਕਰਨਗੇ। ਮੁਖ ਮਹਿਮਾਨ ਸ੍ਰੀ ਜੈਕਿਸ਼ਨ ਸੈਣੀ ਮੇਅਰ ਜਲੰਧਰ ਹੋਣਗੇ। ਸ੍ਰੀ ਲਛਮਣ ਦਾਸ ਸਿਧੂ, ਸ੍ਰੀ ਕੀਮਤੀ ਲਾਲ, ਸ੍ਰੀ ਰਵੀਕਾਂਤ ਆਦਿ ਕਲਾਕਾਰ ਭਾਗ ਲੈ ਰਹੇ ਹਨ।

## ਉਲਫਤ ਬਾਜਵਾ ਦਾ ਸਨਮਾਨ

ਪੰਜਾਬੀ ਦੇ ਪ੍ਰਸਿਧ ਗਜ਼ਲਗੋ ਉਲਫਤ ਬਾਜਵਾ ਦਾ ਮਿਤੀ ੨੭ ਅਕਤੂਬਰ ਨੂੰ ਜਲੰਧਰ ਵਿਖੇ ਸਨਮਾਨ ਕੀਤਾ ਗਿਆ। ਇਹ ਸਨਮਾਨ ਦਰਬਾਰਿ ਅਦੱਬ ਕਲੱਬ ਅਤੇ ਸਿਮਰਨ ਸਾਹਿਤ ਸੰਗਮ ਵਲੋਂ ਰੋਜ਼ਵੈਲੀ ਬਸਤੀ ਨੌ ਜਲੰਧਰ ਵਿਚ ਕੀਤਾ ਗਿਆ। ਦਰਬਾਰਿ-ਅਦਬ ਦੀ ਰੂਹੇ ਰਵਾਂ ਮੈਡਮ ਸੁਰਜੀਤ ਨੂਰ ਵਲੋਂ ਬਾਜਵਾ ਜੀ ਨੂੰ ੧੧੦੦/- ਰੁਪਏ ਇਕ ਮੋਮੈਂਟੋ ਅਤੇ ਫੁਲਾਂ ਦਾ ਗੁਲਦਸਤਾ ਭੇਟ ਕੀਤਾ ਗਿਆ। ਡਾ. ਜਸਵੰਤ ਸਿੰਘ ਜੱਸ, ਸ. ਹਰਭਜਨ ਸਿੰਘ ਬਟਾਲਵੀ ਨੇ ਬਾਜਵਾ ਜੀ ਦੀ ਗ਼ਜ਼ਲਕਾਰੀ ਅਤੇ ਜ਼ਾਤੀ ਮਾਨਵੀ ਗੁਣਾਂ ਦੀ ਪਰਸੰਸਾ ਕੀਤੀ। ਭਰਪੂਰ ਹਾਜ਼ਰੀ ਵਿਚ ਕਵਿਤਾਵਾਂ ਗ਼ਜ਼ਲਾਂ ਦਾ ਇਕ ਲੰਮਾ ਸਿਲਸਿਲਾ ਚਲਿਆ। ਸਿਮਰਨ ਦੇ ਸੰਪਾਦਕ ਸ. ਬਿਅੰਤ ਸਿੰਘ ਸਰਹੱਦੀ ਹੋਰਾਂ ਬਹੁਤ ਸੁਚੱਜੇ ਢੰਗ ਨਾਲ ਸਟੇਜ ਦੀ ਕਾਰਵਾਈ ਚਲਾਈ। ਆਈ ਸੰਗਤ ਦੀ ਨਾਸ਼ਤੇ ਅਤੇ ਦੁਪਹਿਰ ਦੇ ਖਾਣੇ ਨਾਲ ਸੇਵਾ ਕੀਤੀ ਗਈ। ਅਸੀਂ ਬਾਜਵਾ ਜੀ ਦੇ ਸਨਮਾਨ ਤੇ ਉਹਨਾਂ ਨੂੰ, ਸ. ਸਰਹੱਦੀ ਅਤੇ ਮੈਡਮ ਨੂਰ ਨੂੰ ਵਧਾਈ ਦਿੰਦੇ ਹਾਂ।

—ਜਗਦੀਸ਼ ਸਿੰਘ

## ਸ਼ੁਭ ਅਨੰਦ ਕਾਰਜ

—ਸ੍ਰੀ ਭੈਣੀ ਸਾਹਿਬ ੨੦ ਸਤੰਬਰ : ਵਜੀਰ ਸਿੰਘ ਸਪੁਤਰ ਸੰਤ ਭਗਵਾਨ ਸਿੰਘ ਕੁਰੂਕਸ਼ੇਤਰ ਦਾ ਅਨੰਦ ਕਾਰਜ ਬੀਬੀ ਬਲਵਿੰਦਰ ਕੌਰ ਸਪੁਤਰੀ ਸਚਖੰਡਵਾਸੀ ਸ. ਪ੍ਰਤਾਪ ਸਿੰਘ ਸਰਸਾ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਇਸ ਅਵਸਰ ਤੇ ਵਰਿਆਮ ਨੂੰ ੫੦/- ਰੁਪਏ ਭੇਜੇ ਗਏ।

—ਸ: ਦਰਸ਼ਨ ਸਿੰਘ ਪ੍ਰਧਾਨ ਬਸਤੀ ਭੂਰੇ ਖਾਂ ਜਲੰਧਰ ਦੀ ਸਪੁਤਰੀ ਰਾਜ ਕੌਰ ਦਾ ਅਨੰਦ ਕਾਰਜ ਗੁਰਮੀਤ ਸਿੰਘ ਸਪੁਤਰ ਸ: ਸਤਵੰਤ ਸਿੰਘ ਗੜ੍ਹਾ, (ਜਲੰਧਰ) ਨਿਵਾਸੀ ਨਾਲ ਸ੍ਰੀ ਭੈਣੀ ਸਾਹਿਬ ਵਿਖੇ ੧੭ ਸਤੰਬਰ ਨੂੰ ਹੋਇਆ। ਦੋਹਾਂ ਪਰਿਵਾਰਾਂ ਵਲੋਂ ਵਰਿਆਮ ਨੂੰ ਇਕੀ ਇਕੀ ਰੁਪਏ ਭੇਜੇ ਗਏ।

ਪੁਸਤਕ ਚਰਚਾ

## ਫੁਲਾਂ ਦੀ ਮੁਸਕਾਨ

(ਕਾਵਿ ਸੰਗ੍ਰਹਿ)

ਲੇਖਕ—ਸ. ਕਰਤਾਰ ਸਿੰਘ ਪੰਛੀ
ਪ੍ਰਕਾਸ਼ਕ—ਪੁਸ਼ਪ ਸਾਹਿਤ ਪ੍ਰਕਾਸ਼ਨ ਮਾਲੇਰਕੋਟਲਾ
ਪੰਨੇ—੪੮, ਕੀਮਤ—੩੦ ਰੁਪੈ

ਇਹ ਇਕ ਸ਼ੁਭ ਸ਼ਗਨ ਹੈ ਕਿ ਪੰਜਾਬੀ ਦੇ ਲੇਖਕਾਂ ਵਿਚ ਬਾਲ-ਸਾਹਿਤ ਰਚਨ ਦੀ ਰੁਚੀ, ਸੁਚੇਤ ਤੌਰ ਨੇ ਵਧ ਰਹੀ ਹੈ। ਬਾਲ ਸਾਹਿਤ ਦੇ ਰਚਨਹਾਰਿਆਂ ਦੇ ਕਾਫਲੇ ਵਿਚ ਸਾਡਾ ਸੁਪਰਸਿਧ ਕਵੀ ਕਰਤਾਰ ਸਿੰਘ ਪੰਛੀ "ਫੁਲਾਂ ਦੀ ਮੁਸਕਾਨ" ਲੈ ਕੇ ਸ਼ਾਮਿਲ ਹੋ ਰਿਹਾ ਹੈ। ਆਸ ਰੱਖੀ ਜਾ ਸਕਦੀ ਹੈ ਕਿ ਪੰਛੀ ਇਸ ਖੇਤਰ ਵਿਚ ਹੋਰ ਵੀ ਮੱਲਾਂ ਮਾਰੇਗਾ।

ਇਸ ਪੁਸਤਕ ਵਿਚ ਬਹੁਤੀਆਂ ਉਹ ਕਹਾਣੀਆਂ ਹੀ ਕਾਵਿ ਰੂਪ ਵਿਚ ਪੇਸ਼ ਕੀਤੀਆਂ ਗਈਆਂ ਹਨ ਜਿਹੜੀਆਂ ਕਿ ਸਾਡੇ ਸਨਾਤਨ ਸਾਹਿਤ ਵਿਚ ਮੌਜੂਦ ਹਨ ਅਤੇ ਬਚੇ ਆਪਣੀਆਂ ਨਾਨੀਆਂ ਦਾਦੀਆਂ ਪਾਸੋਂ "ਬਾਤਾਂ" ਦੇ ਰੂਪ ਵਿਚ ਸੁਣ ਚੁੱਕੇ ਹਨ। ਠੀਕ ਇਸੇ ਕਾਰਨ ਹੀ ਬੱਚੇ ਇਹਨਾਂ ਕਵਿਤਾਵਾਂ ਨੂੰ ਸ਼ੌਕ ਨਾਲ ਪੜ੍ਹਨਗੇ।

ਇਹ ਰਚਨਾਵਾਂ ਬੱਚਿਆਂ ਅੰਦਰ ਸ਼ਿਸ਼ਟਾਚਾਰ ਪਿਆਰ ਭਾਵਨਾ, ਈਮਾਨਦਾਰੀ, ਦੇਸ਼ ਪਿਆਰ, ਮਾਨਵ ਪਿਆਰ, ਚੌਗਿਰਦੇ ਦੀ ਸੰਭਾਲ, ਅਮਨ, ਕੁਰਬਾਨੀ ਅਤੇ ਏਕਤਾ ਆਦਿ ਦੀਆਂ ਭਾਵਨਾਵਾਂ ਪੈਦਾ ਕਰਨਗੀਆਂ।

ਪੰਛੀ ਦੀਆਂ ਇਹ ਕਵਿਤਾਵਾਂ ਕੇਵਲ ਸੌੜੇ ਦੇਸ਼ ਪਿਆਰ ਤੀਕ ਹੀ ਸੀਮਤ ਨਹੀਂ ਹਨ ਸਗੋਂ ਦੇਸ਼ ਪਿਆਰ ਦੇ ਗੀਤ ਗਾਂਦਾ ਹੋਇਆ ਉਹ ਸਾਰੀ ਧਰਤੀ ਅਤੇ ਧਰਤੀ ਦੇ ਸਾਰੇ ਵਾਸੀਆਂ ਨਾਲ ਪਿਆਰ ਕਰਨ ਲਈ ਬਾਂਹਾਂ ਉਲਾਰਦਾ ਹੈ। ਇਹ ਇਕ ਸ਼ਲਾਘਾਯੋਗ ਭਾਵਨਾ ਹੈ।

ਬਚਿਆਂ ਲਈ ਰਚੀ ਹੋਣ ਕਰਕੇ ਮੁੱਲ ਕੁਝ ਵਧ ਹੀ ਹੈ। ਇਸ ਪਾਸੇ ਵੱਲ ਵੀ ਧਿਆਨ ਰੱਖਣ ਦੀ ਲੋੜ ਸੀ।

ਸੁਰਜੀਤ ਖੁਰਸ਼ੀਦੀ
ਪਿੰਡ ਤੇ ਡਾਕ: ਕੋਟ ਗੰਗੂ ਰਾਏ
ਜ਼ਿਲਾ ਲੁਧਿਆਣਾ

Manufacturers of :
Solvent Extraction Plant
and Cattle Feed Plant Accessories

**Matharu Engineering Works**

Sultanpur Road,
Near Charbatti Chowk,
KAPURTHALA.
P.O. Box No. 64,
Phone : 2027
Partner-S. Swaran Singh Matharu

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲਕੜੀ ਦੇ ਤਸੱਲੀ ਬਖ਼ਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕਿਟ,
ਅਕਿਹਰੀ ਪੁਲੀ, ਜਲੰਧਰ ।

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



**ਗੁਰਦਿਆਲ ਸਿੰਘ ਐਂਡ ਸਨਜ਼**

ਫਗਵਾੜਾ ਗੇਟ, ਜਲੰਧਰ ।
ਫੋਨ : 59869

ਅਪਣੀ ਕਿਰਪਾ ਧਾਰੀ
ਤਿਨਿ ਸਗਲੀ ਬਾਤ ਸਵਾਰੀ

Specialists in : 'A' Class Decoration for
Marriages Parties & Govt. Functions

**Namdhari Tent House**

53, Hamidia Road Near Alpana Talkies,
BHOPAL (M.P.)

TRADE **OSTER KNIT** MARK

**Top in Fashion Craze Knit**

Manufacturers :
Gents Pullovers, Ladies Cardigon in
Pure Wool and Summer Garments
in Acryl Fabrics

**UDEY KNITWEARS**

Street No. 3, Jammu Colony,
LUDHIANA-3.
Hello : Off. 36349, 36338, Resi. 32449
Grams : "Udey Knitwears"

ਡੱਬਲ ਬੈਡੱ, ਸੋਫਾ ਸੈਟ, ਡਾਈਨਿੰਗ ਸੈਟ, ਗੋਲ ਮੇਜ਼
ਅਤੇ ਹੋਰ ਫਰਨੀਚਰ ਦੇ ਸਮਾਨ ਵਾਸਤੇ
ਦਰਸ਼ਨ ਦਿਓ

**ਸੂਰਤ ਸਿੰਘ ਐਂਡ ਸਨਜ਼**

ਸਾਹਮਣ ਗੁਰੂ ਰਵੀਦਾਸ ਸਕੂਲ,
ਕਿਸ਼ਨਪੁਰਾ, ਜਲੰਧਰ-੧੪੪੦੦੪.

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## he Leading Name in Construction Machinery



CONCRETE MIXER 10/7 CFT

Manufacturers of

- **Concrete Mixers of all Sizes**
- **Pan Mixers**
- **Vibrators of all Types**
- **Tower Hoists**
- **Hydraulic Press**
- **Spare Parts of all Makes Concrete Mixers**



CONCETE MIXER 7/5

Phones Office : 529033
Factory : 501973
Resi. : 536093

# BALWANT SINGH & SONS

Office: 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp, C-70 NEW DELHI-110064

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**PLEASE CONTACT**

**Phones : Office :** [illegible]5284
**" :** [illegible]10[illegible]
**Resi. :** [illegible]8454

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. PB/JL—253 MONTHLY WARIAM OCTOBER 1991
Ladowali Rd, Jalandhar-144001.
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।